# ਦੋ ਸ਼ਬਦ

ਸਤਿਕਾਰ ਯੋਗ ਪਾਠਕੋ, ਤੁਹਾਡੇ ਨਾਲ ਕੀਤੇ ਵਾਅਦੇ ਮੁਤਾਬਿਕ ਮੈਂ ਆਪਣੀ ਦੂਸਰੀ ਕਿਤਾਬ 'ਬਾਲ-ਮਨੋਵਿਗਿਆਨ' ਭੇਂਟ ਕਰਕੇ ਖੁਸ਼ੀ ਮਹਿਸੂਸ ਕਰਦਾ ਹਾਂ। ਮੇਰੀ ਪਹਿਲੀ ਕਿਤਾਬ 'ਮਨੋਰੋਗ ਕਾਰਣ ਤੇ ਇਲਾਜ਼' ਨੂੰ ਭਰਵਾਂ ਹੁੰਗਾਰਾ ਮਿਲਿਆ ਅਤੇ ਹੁਣ ਤੱਕ ਇਸ ਦੇ ਚਾਰ ਐਡੀਸ਼ਨ ਨਿੱਕਲ ਚੁੱਕੇ ਹਨ ਅਤੇ ਪੰਜਵਾਂ ਛਪ ਰਿਹਾ ਹੈ। ਮੈਂ ਆਸ ਕਰਦਾ ਹਾਂ ਕਿ ਪਾਠਕ ਇਸ ਹੱਥਲੀ ਕਿਤਾਬ ਸਬੰਧੀ ਆਪਣੇ ਸੁਝਾਅ ਭੇਜਕੇ ਧੰਨਵਾਦੀ ਬਣਾਉਣਗੇ। ਵਹਿਮਾਂ-ਭਰਮਾਂ ਖਿਲਾਫ਼ ਵਿੱਢੀ ਮੇਰੀ ਲੜਾਈ ਵਿੱਚ ਮੇਰੀ ਇਹ ਕਿਤਾਬ ਵੀ ਪਾਠਕਾਂ ਦਾ ਸਹਿਯੋਗ ਪ੍ਰਾਪਤ ਕਰੇਗੀ।

ਬਲਵਿੰਦਰ ਬਰਨਾਲਾ

# ਤਤਕਰਾ

ਅਧਿਆਏ–1

# ਬਾਲ ਮਨੋਵਿਗਿਆਨ

## ਬੱਚੇ ਦੇ ਮਾਨਸਿਕ ਵਿਕਾਸ ਲਈ ਜ਼ਰੂਰੀ

ਜਿਉਂ ਜਿਉਂ ਮਨੁੱਖ ਦੀ ਵਿਗਿਆਨ ਪ੍ਰਤੀ ਰੁਚੀ ਵਧ ਰਹੀ ਹੈ, ਤਿਉਂ ਤਿਉਂ ਜੀਵਨ ਦੇ ਵੱਖ ਵੱਖ ਖੇਤਰਾਂ ਪ੍ਰਤੀ ਉਸਦਾ ਪੂਰਵ ਨਜ਼ਰੀਆ ਬੜੀ ਤੇਜ਼ੀ ਨਾਲ ਬਦਲਦਾ ਜਾ ਰਿਹਾ ਹੈ। ਵਿਗਿਆਨ ਦੇ ਵਿਕਾਸ ਨਾਲ ਮਨੁੱਖ ਦੀ ਸਵੈ ਨੂੰ ਸਮਝਣ ਦੀ ਇੱਛਾ ਹੋਰ ਵਧੇਰੇ ਤੀਬਰ ਹੁੰਦੀ ਜਾ ਰਹੀ ਹੈ। ਮਨੁੱਖ ਦੀਆਂ ਮੂਲ ਪਰਵਿਰਤੀਆਂ ਅਤੇ ਤਜਰਬਿਆਂ ਵਿੱਚੋਂ ਲੰਘ ਕੇ ਬਣਾਇਆ ਵਿਵਹਾਰਿਕ ਸੁਭਾਅ, ਦੋਵਾਂ ਅੰਦਰਲੀਆਂ ਸਾਂਝਾਂ ਅਤੇ ਫ਼ਰਕ ਉੱਘੜਕੇ ਸਾਹਮਣੇ ਆ ਰਹੇ ਹਨ। ਵਿਗਿਆਨ ਦੀ ਅਹਿਮ ਸ਼ਾਖਾ 'ਮਨੋਵਿਗਿਆਨ' ਆਧੁਨਿਕ ਜ਼ਿੰਦਗੀ ਜਿਉਣ ਲਈ ਅਹਿਮ ਲੋੜ ਬਣਦੀ ਜਾ ਰਹੀ ਹੈ। ਮਨੁੱਖ ਦੀ ਦੂਸਰਿਆਂ ਬਾਰੇ ਵਧੇਰੇ ਜਾਨਣ ਦੀ ਪ੍ਰਵਿਰਤੀ ਹਮੇਸ਼ਾ ਤੋਂ ਬਣੀ ਰਹੀ ਹੈ। ਇਹ ਰੁਚੀ ਕਈ ਵਾਰੀ ਗੈਰ-ਵਿਗਿਆਨਕ ਟਪਲਿਆਂ ਜਿਸ ਤਰ੍ਹਾਂ 'ਜੋਤਿਸ਼ ਵਿਦਿਅਆ, ਭੂਤਾਂ, ਪ੍ਰੇਤਾਂ ਦਾ ਸੰਕਲਪ' ਦੂਜੇ ਆਪਣੇ ਵਰਗੇ ਲੋਕਾਂ ਵਿੱਚੋਂ ਕੁਝ ਇੱਕ ਵਿੱਚ ਦੈਵੀ ਸ਼ਕਤੀ ਦਾ ਭਰਮ ਪਾਲਣਾ ਆਦਿ ਵੱਲ ਵੀ ਉਸਨੂੰ ਮੋੜਦੀ ਰਹੀ ਹੈ। ਅਨੁਭਾਵਾਂ ਦੇ ਲੰਬੇ ਵਿਗਿਆਨਕ ਜਾਂ ਗੈਰ ਵਿਗਿਆਨਕ ਦੌਰ ਵਿੱਚੋਂ ਗੁਜ਼ਰਦਿਆਂ ਉਹ ਕਈ ਠੀਕ ਧਾਰਨਾਵਾਂ ਅਤੇ ਸੰਕਲਪ ਬਣਾਉਂਣ ਦੇ ਵੀ ਸਮਰੱਥ ਹੋਇਆ ਹੈ। ਮਨੋਵਿਗਿਆਨ ਦਾ ਵਿਕਾਸ ਵੀ ਮਨੁੱਖ ਦੇ ਦੂਸਰਿਆਂ ਬਾਰੇ ਜਾਨਣ ਦੇ ਸੰਕਲਪ 'ਚੋਂ ਹੀ ਉਪਜਿਆ ਹੈ। ਉਸ ਅੰਦਰ ਆਪਣੇ ਆਪ ਬਾਰੇ ਜਾਨਣ ਲਈ ਵੀ ਮਨੋਵਿਗਿਆਨ ਸਹਾਰਾ ਬਣਿਆ ਹੈ।

ਬੱਚਿਆਂ ਦੇ ਪਾਲਣ ਪੋਸ਼ਣ ਸਬੰਧੀ ਵੀ ਉਸਦੀਆਂ ਪੂਰਵ ਧਾਰਨਾਵਾਂ ਵਿੱਚ ਭਾਰੀ ਬਦਲਾਵ ਆਇਆ ਹੈ। ਪੁਰਾਣਾ ਮਨੁੱਖ ਬੱਚਿਆਂ ਦੀ ਸਿਖਲਾਈ ਨਾਲੋਂ ਉਹਨਾਂ ਦੀ ਸੁਰੱਖਿਆ ਵੱਲ ਵਧੇਰੇ ਧਿਆਨ ਦਿੰਦਾ ਸੀ। ਬੱਚਾ ਬਹੁਤਾ ਕੁੱਝ ਆਪਣੇ ਆਪ ਹੀ ਆਪਣੇ ਵੱਡ ਵਡੇਰਿਆਂ (ਮਾਤਾ ਪਿਤਾ) ਦੀ ਨਕਲ ਕਰਕੇ ਸਿਖਦਾ ਸੀ। ਮਨੁੱਖ ਦੇ ਮਾਨਸਿਕ ਵਿਕਾਸ ਨਾਲ ਇੱਕ ਹੋਰ ਧਾਰਨਾ ਜੁੜ ਗਈ ਕਿ ਬੱਚੇ ਨੂੰ ਸਿਖਲਾਈ ਦੇਣ ਲਈ ਕਠਿਨ ਤੇ ਸਖ਼ਤ ਅਨੁਭਵਾਂ ਵਿੱਚੋਂ ਲੰਘਾਇਆ ਜਾਵੇ। ਸਖ਼ਤੀ ਰਾਹੀਂ ਜਾਂ ਮਜ਼ਬੂਰ ਕਰਕੇ ਠੋਸੇ ਹੋਏ ਅਨੁਸ਼ਾਸਨ ਰਾਹੀਂ ਉਸਦੀ ਮਾਨਸਿਕ ਸਿਖਲਾਈ (Conditioning) ਦਾ ਸੰਕਲਪ ਲੰਬਾ ਸਮਾਂ ਹਾਵੀ ਰਿਹਾ ਅਤੇ ਅਜੇ ਵੀ ਸਮਾਜ ਦੇ ਕਈ ਹਿੱਸਿਆਂ ਵਿੱਚ ਜਾਰੀ ਹੈ। ਇਹ ਕਹਿਣਾ ਕੋਈ ਅਤਕਥਨੀ ਨਹੀਂ ਕਿ ਫ਼ਰਾਂਸੀਸੀ ਸਨਅਤੀ ਇਨਕਲਾਬ ਦੇ ਸਮੇਂ ਜਿੱਥੇ ਸਮਾਜ ਦੀ

ਬਣਤਰ ਵਿੱਚ ਵੱਖ ਵੱਖ ਖੇਤਰਾਂ ਵਿੱਚ ਭਾਰੀ ਰੱਦੋ-ਬਦਲ ਹੋਈ ਤੇ ਨਵੇਂ ਸੰਕਲਪ ਉੱਭਰੇ, ਉੱਥੇ ਬਾਲ ਮਨੋਵਿਗਿਆਨ ਦੇ ਖੇਤਰ ਵਿੱਚ ਪ੍ਰਸਿੱਧ ਫ਼ਰਾਂਸੀਸੀ ਫ਼ਿਲਾਸਫਰ ਰੂਸੋ ਨੇ ਇਤਿਹਾਸਕ ਰੋਲ ਅਦਾ ਕੀਤਾ। ਰੂਸੋ ਨੇ ਇਹ ਅਹਿਮ ਧਾਰਨਾ ਅੱਗੇ ਲਿਆਂਦੀ ਕਿ ਬੱਚੇ ਦੀਆਂ ਜਮਾਂਦਰੂ ਲੋੜਾਂ ਅਤੇ ਰੁਚੀਆਂ ਨੂੰ ਉਸਦੀ ਸਿਖਲਾਈ ਦਾ ਆਧਾਰ ਮੰਨਿਆ ਜਾਣਾ ਚਾਹੀਦਾ ਹੈ। ਉਹਨਾਂ ਬੱਚੇ ਦੇ ਖੁੱਲੇ ਮਾਨਸਿਕ ਵਿਕਾਸ ਦੀ ਅਹਿਮ ਲੋੜ ਨੂੰ ਉਭਾਰਿਆ। ਉਹਨਾਂ ਇਸ ਗੱਲ ਤੇ ਜ਼ੋਰ ਦਿੱਤਾ ਕਿ ਸਿੱਖਿਆ ਦਾ ਮੁੱਖ ਆਧਾਰ ਇਸ ਤਰ੍ਹਾਂ ਦਾ ਹੋਵੇ ਕਿ ਉਹ ਬੱਚੇ ਨੂੰ ਖੁੱਲ੍ਹੇ ਅਤੇ ਸਵੈ-ਸੇਧਿਤ ਵਿਕਾਸ ਵੱਲ ਪ੍ਰੇਰਿਤ ਕਰੇ।

ਆਧੁਨਿਕ ਮਨੋਵਿਗਿਆਨੀ ਇਸਦੀ ਪ੍ਰਮਾਣਿਕਤਾ ਨੂੰ ਕਬੂਲਦਾ ਹੈ। ਜੋ ਸਿੱਖਿਆ ਬੱਚੇ ਦੀਆਂ ਰੁਚੀਆਂ ਤੇ ਖ਼ਾਹਿਸ਼ਾਂ ਦੇ ਅਨੁਕੂਲ ਹੋਵੇਗੀ, ਬੱਚਾ ਉਸ ਪ੍ਰਤੀ ਵਧੇਰੇ ਖਿੱਚਿਆ ਜਾਵੇਗਾ ਅਤੇ ਬਿਨਾਂ ਮਾਨਸਿਕ ਦਬਾਅ ਦੇ ਇਸਦੀ ਸਿਖਲਾਈ ਲਵੇਗਾ। ਰੂਸੋ ਦਾ ਇਹ ਵੀ ਕਥਨ ਹੈ ਕਿ ਬੱਚੇ ਉੱਪਰ ਕੋਈ ਵੀ ਵਿਵਹਾਰ ਠੋਸਿਆ ਨਹੀਂ ਜਾਣਾ ਚਾਹੀਦਾ। ਅਜਿਹਾ ਕਰਨਾ ਬੱਚੇ ਦੇ ਵਿਕਾਸ ਵਿੱਚ ਰੁਕਾਵਟ ਹੀ ਪੈਦਾ ਕਰਦਾ ਹੈ। 18ਵੀਂ ਤੇ 19ਵੀਂ ਸਦੀ ਦੇ ਹੋਰ ਪ੍ਰਸਿੱਧ ਮਨੋਵਿਗਿਆਨੀਆਂ, ਜਿਵੇਂ:- ਟਾਈਡਮਾਨ, ਟਰੇਨੀ, ਪਰੇਅਰ, ਡਾਰਵਿਨ ਆਦਿ ਨੇ ਵੀ ਬਾਲ-ਮਨੋਵਿਗਿਆਨ ਦੀ ਸਮਝ ਨੂੰ ਹੋਰ ਪਕੇਰਾ ਬਣਾਉਣ ਲਈ ਭਰਵਾਂ ਯੋਗਦਾਨ ਪਾਇਆ। ਡਾਰਵਿਨ ਨੇ ਆਪਣੀ ਪੁਸਤਕ BIOGRAPIHC SKETCH OF AN INFANT ਵਿੱਚ ਬਾਲ ਵਿਕਾਸ਼ ਦੇ ਸਮੇਂ ਨੂੰ ਮਨੁੱਖੀ ਹੋਂਦ ਦੇ ਸੰਘਰਸ਼ ਦਾ ਆਧਾਰ ਮੰਨਿਆ ਹੈ। ਵਿਸ਼ੇਸ਼ ਕਰਕੇ ਪਰੇਅਰ, ਜਿਸ ਨੂੰ ਬਾਲ-ਮਨੋਵਿਗਿਆਨ ਦਾ ਪਿਤਾਮਾ ਮੰਨਿਆ ਜਾਂਦਾ ਹੈ, ਨੇ ਬਾਲ ਮਨੋਵਿਗਿਆਨ ਉੱਪਰ ਆਪਣੀ ਪੁਸਤਕ THE MIND OF THE CHILD 1882 ਵਿੱਚ ਲਿਖ ਕੇ ਇੱਕ ਵੱਡਾ ਮੀਲ ਪੱਥਰ ਗੱਡਿਆ ਹੈ। ਇਸ ਤੋਂ ਬਾਅਦ ਦੇ ਮਨੋਵਿਗਿਆਨੀਆਂ ਨੇ ਬਾਲ-ਮਨੋਵਿਗਿਆਨ ਨੂੰ ਨਾ ਕੇਵਲ ਨਾਰਮਲ ਬੱਚਿਆਂ ਤੱਕ ਹੀ ਸੀਮਿਤ ਰੱਖਿਆ ਸਗੋਂ ਗਲਤ ਵਾਤਾਵਰਣ ਦੀ ਦੇਣ ਕਾਰਣ ਵਿਗੜੇ ਹੋਏ ਅਤੇ ਜਮਾਂਦਰੂ ਮਾਨਸਿਕ ਅਪਾਹਜ ਬੱਚਿਆਂ ਵੱਲ ਵੀ ਮੋੜਿਆ ਅਤੇ ਇਸ ਉੱਪਰ ਭਰਪੂਰ ਲਿਖਤਾਂ ਲਿਖੀਆਂ। ਬਾਲ-ਮਨੋਵਿਗਿਆਨ ਤੇ ਤਜ਼ਰਬਾਮਈ ਖੋਜ ਦਾ ਸਿਹਰਾ ਕਲਾਕਾਰ ਯੂਨੀਵਰਸਿਟੀ ਦੇ ਪ੍ਰਸਿੱਧ ਬਾਲ ਮਨੋਵਿਗਿਆਨੀ ਜੀ ਸਟਾਰਲੇ ਹਾਲ ਨੂੰ ਜਾਂਦਾ ਹੈ। ਉਹਨਾਂ ਬਾਲ ਅਤੇ ਕਸ਼ੋਰ ਅਵਸਥਾ ਦੇ ਬੱਚਿਆਂ ਵਿਵਹਾਰ ਤੇ ਯੋਗਤਾਵਾਂ ਉੱਪਰ ਬਹੁਤ ਸਾਰੀਆਂ ਖੋਜਾਂ ਸਾਹਮਣੇ ਲਿਆਂਦੀਆਂ। ਉਹਨਾਂ ਆਪਣੀ ਬਹੁਤ ਸਾਰੀ ਸਮੱਗਰੀ ਪ੍ਰਸ਼ਨਾਵਲੀਆਂ, ਪਰਖਾਂ ਅਤੇ ਹੋਰ ਤਜ਼ਰਬਾਮਈ ਤਕਨੀਕਾਂ ਦੁਆਰਾ ਇਕੱਤਰ

ਕਰਕੇ ਸਿੱਟੇ ਕੱਢੇ। ਉਸਦੀਆਂ ਪ੍ਰਸਿੱਧ ਪੁਸਤਕਾਂ CHILDREN'S MIND ON IN-TERING SCHOOL ਅਤੇ ADOLESCENCE ਬਾਲ ਮਨੋਵਿਗਿਆਨ ਨਾਲ ਸਬੰਧਤ ਹਨ।

ਖਾਸ ਕਰਕੇ ਵੀਹਵੀਂ ਸਦੀ ਵਿੱਚ ਤਾਂ ਬਾਲ ਮਨੋਵਿਗਿਆਨ ਦੇ ਖੇਤਰ ਵਿੱਚ ਹੋਰ ਵੀ ਭਾਰੀ ਮੱਲਾਂ ਮਾਰੀਆਂ ਗਈਆਂ ਹਨ ਅਤੇ ਇਸਦੇ ਮਹੱਤਵ ਨੂੰ ਸਮਝਣ ਦੀ ਪ੍ਰਕਿਰਿਆ ਵਧੇਰੇ ਜੋਰ ਫੜ ਗਈ ਹੈ। ਪਿਛਲੇ ਪੰਜਾਹ ਸਾਲ ਤਾਂ ਬਹੁਤ ਹੀ ਮਹੱਤਵ ਰੱਖਦੇ ਹਨ। ਇਸ ਨੂੰ ਤਾਂ ਬੱਚਿਆਂ ਦੀ ਸਦੀ ਹੀ ਕਿਹਾ ਜਾਣ ਲੱਗ ਪਿਆ। ਬੱਚਿਆਂ ਦੇ ਪਾਲਣ ਪੋਸ਼ਣ ਸਬੰਧੀ ਆਧੁਨਿਕ ਮਾਂ-ਬਾਪ ਤੇ ਅਧਿਆਪਕ ਵਧੇਰੇ ਹੀ ਚਿੰਤਤ ਹਨ। ਬੱਚਿਆਂ ਦੀ ਮਾਨਸਿਕ ਸਿਖਲਾਈ ਲਈ ਪੁਰਾਣੇ ਘਸੇ-ਪਿੱਟੇ ਢੰਗ ਤਰੀਕੇ ਹੁਣ ਉਤਨੇ ਕਾਰਗਰ ਸਿੱਧ ਨਹੀਂ ਹੋ ਰਹੇ, ਜਿੰਨੇ ਕਿ ਆਧੁਨਿਕ ਤੇ ਵਿਗਿਆਨਕ ਤੱਥਾਂ ਨੂੰ ਸਾਹਮਣੇ ਰੱਖ ਕੇ ਆਪ-ਣਾਏ ਢੰਗ ਤਰੀਕੇ। ਡੰਡੇ ਦਾ ਮਹੱਤਵ ਪੁਰਾਣੇ ਯੁੱਗ ਦੀ ਗੱਲ ਬਣਦੀ ਜਾ ਰਹੀ ਹੈ। ਵਿਕਾਸ ਨੂੰ ਆਧੁਨਿਕ ਲੀਹਾਂ ਤੇ ਪਾ ਚੁੱਕੇ ਪੱਛਮੀ ਮੁਲਕ ਤਾਂ ਇਸ ਤੇ ਪੂਰਨ ਪਾਬੰਦੀ ਲਾ ਚੁੱਕੇ ਹਨ। ਪ੍ਰੰਤੂ ਪਛੜੇ ਦੇਸ਼ ਅਜੇ ਵੀ ਡੰਡੇ ਦੀ ਵਰਤੋਂ ਨੂੰ ਤਿਲਾਂਜਲੀ ਨਹੀਂ ਦੇ ਰਹੇ।

1905 ਵਿੱਚ ਫਰਾਂਸ ਦੇ ਪ੍ਰਸਿੱਧ ਮਨੋਵਿਗਿਆਨੀ 'ਅਲਫਰੈਡ ਬਿਨੇ' ਨੇ ਬੁੱਧੀ ਨੂੰ ਮਾਪਣ ਦਾ ਪੈਮਾਨਾ ਈਜ਼ਾਦ ਕਰਕੇ ਇੱਕ ਹੋਰ ਮਾਅਰਕਾ ਮਾਰਿਆ। ਅਮਰੀਕੀ ਮਨੋ-ਵਿਗਿਆਨੀ ਫ਼ਰਮੈਨ ਤੇ ਉਸਦੇ ਸਮਕਾਲੀਆਂ ਨੇ ਅਜਿਹੇ ਹੀ ਪੈਮਾਨਿਆਂ ਨੂੰ ਅਮਰੀਕਾ ਵਿੱਚ ਉਤਸ਼ਾਹਿਤ ਕੀਤਾ। 1930 ਤੱਕ ਇਹਨਾਂ ਦੀਆਂ ਖੋਜਾਂ ਕਾਫ਼ੀ ਪ੍ਰਮਾਣਿਕਤਾ ਹਾਸਲ ਕਰ ਚੁੱਕੀਆਂ ਸਨ। ਬਾਲ ਜੀਵਨ ਤੇ ਹੋਰ ਖੋਜਾਂ ਦਾ ਕੰਮ ਹੁਣ ਕੇਵਲ ਮਨੋਵਿਗਿਆਨੀਆਂ ਤੱਕ ਹੀ ਸੀਮਤ ਨਹੀਂ ਰਿਹਾ ਸਗੋਂ ਹੋਰ ਸਹਾਇਕ ਸਰੀਰਕ ਖੇਤਰਾਂ ਦੇ ਮਾਹਿਰਾਂ ਦਾ ਸਹਿਯੋਗ ਵੀ ਮਹੱਤਵਪੂਰਨ ਬਣਦਾ ਜਾ ਰਿਹਾ ਹੈ। ਹੁਣ ਜੀਵ ਵਿਗਿਆਨ, ਸਰੀਰ ਵਿਗਿਆਨ, ਸਮਾਜ ਵਿਗਿਅਨ ਦਿਮਾਗੀ ਸਿਹਤ ਤੇ ਮਨੋਚਿਕਿਤਸਾ ਆਦਿ ਵੀ ਮਹੱਤਵ ਫੜਦੀਆਂ ਜਾ ਰਹੀਆਂ ਹਨ।

***ਬਾਲ-ਮਨੋਵਿਗਿਆਨ ਕਿਉਂ ਜ਼ਰੂਰੀ ਹੈ ?***

ਪੁਰਾਣੇ ਖ਼ਿਆਲਾਂ ਦੇ ਮਾਪੇ ਬੱਚੇ ਨੂੰ ਕੇਵਲ ਆਪਣੀ ਡੀਟੋ ਕਾਪੀ ਹੀ ਬਣਾਉਣਾ ਚਾਹੁੰਦੇ ਹਨ। ਉਹਨਾਂ ਦਾ ਖਿਆਲ ਹੈ ਕਿ ਬੱਚਾ ਉਹਨਾਂ ਦੇ ਕਹਿਣੇ ਵਿੱਚ ਹੀ ਰਹੇ ਅਤੇ ਆਗਿਆਕਾਰੀ ਹੋਵੇ। ਉਹ ਉਹਨਾਂ ਦੀਆਂ ਆਪਣੀਆਂ ਖ਼ਾਹਿਸ਼ਾਂ ਦੀ ਹੀ ਪੂਰਤੀ ਕਰੇ। ਬੱਚੇ ਦੇ ਸਵੈਮਾਨ, ਲੋੜਾਂ ਤੇ ਖ਼ਾਹਿਸ਼ਾਂ ਸਬੰਧੀ ਉਹਨਾਂ ਦਾ ਉੱਕਾ ਹੀ ਧਿਆਨ ਨਹੀਂ ਹੁੰਦਾ।

ਅਜਿਹੀ ਪਹੁੰਚ ਜਿੱਥੇ ਬੱਚੇ ਦੇ ਨਾਰਮਲ ਵਿਕਾਸ਼ ਵਿੱਚ ਰੋੜਾ ਬਣਦੀ ਹੈ, ਉੱਥੇ ਬੱਚਿਆਂ ਅੰਦਰ ਅਨੇਕਾਂ ਕਿਸਮਾਂ ਦੀਆਂ ਮਾਨਸਿਕ ਉਲਝਣਾਂ ਅਤੇ ਬੀਮਾਰੀਆਂ ਦੇ ਰੁਝਾਨ ਨੂੰ ਵੀ ਜਨਮ ਦਿੰਦੀ ਹੈ। ਅਜਿਹੇ ਮਾਪੇ ਆਪਣੇ ਵਿਕਾਸ ਵਿੱਚ ਰਹਿ ਗਈਆਂ ਊਣਤਾਈਆਂ ਦੀ ਪੂਰਤੀ ਬੱਚਿਆਂ ਰਾਹੀਂ ਕਰਵਾ ਕੇ ਸੰਤੁਸ਼ਟੀ ਹਾਸਿਲ ਕਰਨ ਦਾ ਯਤਨ ਕਰਦੇ ਹਨ। ਉਹਨਾਂ ਦਾ ਇੱਕੋ ਇੱਕ ਨਿਸ਼ਾਨਾ ਬੱਚੇ ਦੀਆਂ ਸਰੀਰਕ ਲੋੜਾਂ ਦੀ ਪੂਰਤੀ ਨੂੰ ਯਕੀਨੀ ਬਣਾਈ ਰੱਖਣਾ ਹੁੰਦਾ ਹੈ। ਉਹ ਬੱਚੇ ਦੇ ਖਾਣ ਪੀਣ, ਕੱਪੜੇ, ਨੀਂਦ ਤੇ ਸਰੀਰਕ ਸਿਹਤ ਵੱਲ ਤਾਂ ਖ਼ਾਸ ਰੁਚੀ ਰਖਦੇ ਹਨ ਪ੍ਰੰਤੂ ਮਾਨਸਿਕ ਵਿਕਾਸ ਤੋਂ ਉੱਕਾ ਹੀ ਬੇਪਰਵਾਹ ਹੁੰਦੇ ਹਨ। ਉਹਨਾਂ ਦਾ ਕਥਨ ਹੈ ਕਿ ਰੰਬਾ ਤੇ ਬੱਚਾ ਚੰਡੇ ਹੀ ਕੰਮ ਦਿੰਦੇ ਨੇ। ਬੱਚੇ ਨੂੰ ਸਖ਼ਤ ਅਨੁ-ਸ਼ਾਸਨ ਦੁਆਰਾ ਉਸ ਦੀਆਂ ਆਪਣੀਆਂ ਰੁਚੀਆਂ ਤੇ ਖ਼ਾਹਿਸ਼ਾਂ ਨੂੰ ਦਬਾ ਕੇ ਆਪਣੀ ਮਰਜ਼ੀ ਅਨੁਸਾਰ ਢਾਲਣ ਦਾ ਅਸਫਲ ਯਤਨ ਕੀਤਾ ਜਾਂਦਾ ਹੈ, ਪ੍ਰੰਤੂ ਆਧੁਨਿਕ ਜੀਵਨ ਵਿੱਚ ਅਜਿਹਾ ਵਿਵਹਾਰ ਵਾਰਾ ਨਹੀਂ ਖਾਂਦਾ। ਅਜਿਹਾ ਵਿਵਹਾਰ ਬੱਚੇ ਅੰਦਰ ਬਾਗੀ ਰੁਚੀਆਂ ਪੈਦਾ ਕਰਦਾ ਹੈ। ਮਨੋ-ਵਿਗਿਆਨ ਦੇ ਸਿਧਾਂਤਾਂ ਅਨੁਸਾਰ ਅਜਿਹੀ ਸਿਖਲਾਈ ਸਮੇਂ ਬੱਚਾ ਸਗੋਂ ਉਲਟ ਪ੍ਰਤੀਕਰਮ ਵੱਲ ਪ੍ਰੇਰਿਤ ਹੋ ਰਿਹਾ ਹੁੰਦਾ ਹੈ। ਉਸਦੀ ਆਪਣੀ ਅਜਿਹੇ ਮਾਪਿਆਂ ਪ੍ਰਤੀ ਪਹੁੰਚ ਸਗੋਂ ਨਾਕਾਰਾਤਮਿਕ ਹੋ ਨਿਬੜਦੀ ਹੈ। ਬਾਲ-ਮਨੋਵਿਗਿਆਨ ਮਾਪਿਆਂ ਨੂੰ ਬੱਚਿਆਂ ਨਾਲ ਵਰਤਾਉ ਦਾ ਵਿਗਿਆਨਕ ਨਜ਼ਰੀਆ ਪ੍ਰਦਾਨ ਕਰਦਾ ਹੈ। ਇਸ ਦੁਆਰਾ ਜਿੱਥੇ ਮਾਪਿਆਂ ਨੂੰ ਬੱਚੇ ਦੀਆਂ ਜਮਾਂਦਰੂ ਰੁਚੀਆਂ ਤੇ ਖ਼ਾਹਿਸ਼ਾਂ ਬਾਰੇ ਪਤਾ ਲਗਦਾ ਹੈ, ਉਥੇ ਬੱਚੇ ਅੰਦਰ ਦੋਵੇਂ ਕਿਸਮ ਦੇ ਵਿਵਹਾਰਾਂ (ਸਾਕਾਰਾਤਮਿਕ ਤੇ ਨਕਾਰਾਤਮਿਕ) ਸਬੰਧੀ ਜਾਣਕਾਰੀ ਹਾਸਲ ਕਰਕੇ ਉਚਿਤ ਸਮਝ ਅਪਨਾਉਣ ਵਿੱਚ ਵੀ ਮਦਦ ਮਿਲਦੀ ਹੈ। ਆਧੁਨਿਕ ਜੀਵਨ ਅੰਦਰ ਬੱਚਾ ਮਾਪਿਆਂ ਦੀ ਕੇਵਲ ਵਰਤੋਂ ਵਸਤੂ ਹੀ ਨਹੀਂ ਰਹਿ ਗਿਆ, ਸਗੋਂ ਉਸਦੇ ਮਾਨਸਿਕ ਪੱਖ ਨੂੰ ਵੀ ਉਤਨੀ ਹੀ ਮਹੱਤਤਾ ਹਾਸਿਲ ਹੈ ਜਿੰਨੀ ਕਿ ਸਰੀਰਕ ਪੱਖ ਨੂੰ। ਵਿਗਿਆਨਕ ਨਜ਼ਰੀਏ ਤੋਂ ਸੋਚਣ ਵਾਲੇ ਮਾਪੇ ਬੱਚਿਆਂ ਅੰਦਰਲੇ ਰੁਝਾਨਾਂ ਨੂੰ ਮਾਪਕੇ ਸਗੋਂ ਉਸਦੇ ਸਹਿਯੋਗੀ ਦਾ ਰੋਲ ਅਦਾ ਕਰਦੇ ਹਨ। ਬਾਲ-ਮਨੋਵਿਗਿਆਨ ਮਾਪਿਆਂ ਨੂੰ ਠੀਕ ਦਿਸ਼ਾ ਅਪਨਾਉਣ ਵਿੱਚ ਮਦਦ ਕਰਦਾ ਹੈ। ਬੱਚਿਆਂ ਦੀ ਮਾਨਸਿਕਤਾ ਨੂੰ ਸਮਝਣ ਲਈ ਮਨੋਵਿਗਿਆਨੀਆਂ ਨੇ ਅਨੇਕਾਂ ਕਿਸਮ ਦੀਆਂ ਵਿਧੀਆਂ ਵਰਤਣ ਦੇ ਸੁਝਾਉ ਦਿੱਤੇ ਹਨ। ਪ੍ਰੰਤੂ ਇੱਕ ਗੱਲ ਤੇ ਸਾਰੇ ਸਹਿਮਤ ਹਨ ਕਿ ਕੋਈ ਵੀ ਵਿਧੀ ਪੂਰੀ-ਸੂਰੀ ਨਹੀਂ ਹੈ। ਸਮੇਂ ਦੀ ਮੰਗ ਨੂੰ ਸਮਝ-ਦਿਆਂ ਇਸਦੀ ਲੋੜ ਅਨੁਸਾਰ ਵਰਤੋਂ ਹੀ ਸੰਭਵ ਹੈ।

ਸਤਾਰ੍ਹਵੀਂ ਸਦੀ ਤੋਂ ਬੱਚੇ ਦੇ ਵਿਅਕਤੀਤਵ ਨੂੰ ਸਮਝਣ ਸਬੰਧੀ ਵਿਚਾਰ ਆਉਂਣੇ ਸ਼ੁਰੂ ਹੋ ਗਏ ਸਨ। ਜਾਨ ਐਮਸੋ ਅਮੇਨੀਅਸ ਨੇ ਬੱਚੇ ਦੇ ਵਿਅਕਤੀਤਵ ਅਤੇ ਯੋਗਤਾਵਾਂ ਨੂੰ ਸਮਝਣ ਦੀ ਗੱਲ 17ਵੀਂ ਸਦੀ ਦੇ ਅੱਧ ਵਿੱਚ ਕਹੀ। ਉਸਦਾ ਵਿਚਾਰ ਸੀ ਕਿ ਬੱਚੇ ਦੇ ਆਪਣੇ ਆਜ਼ਾਦ ਹਿੱਤ ਹਨ, ਜਿਨ੍ਹਾਂ ਨੂੰ ਧਿਆਨ ਵਿੱਚ ਰੱਖ ਕੇ ਕੀਤਾ ਗਿਆ ਪਾਲਣ ਪੋਸ਼ਣ ਉਹਨਾਂ ਨੂੰ ਜ਼ਰਾਇਮ ਕਿਸਮ ਦੇ ਵਿਵਹਾਰ ਦੇ ਵਿਕਸਤ ਹੋਣ ਤੋਂ ਬਚਾ ਸਕਦਾ ਹੈ। ਪ੍ਰੰਤੂ ਆਧੁਨਿਕ ਸਮੇਂ ਦੇ ਮਨੋਵਿਗਿਆਨੀ, ਮਾਪੇ ਅਤੇ ਅਧਿਆਪਕ, ਸਮਾਜ ਅਤੇ ਵਿਅਕਤੀ ਦੇ ਅੰਤਰ ਸਬੰਧਾਂ ਅਤੇ ਵਿਰੋਧਾਂ ਨੂੰ ਧਿਆਨ ਵਿੱਚ ਰੱਖ ਕੇ ਬੱਚੇ ਦੇ ਪਾਲਣ ਪੋਸ਼ਣ ਦੀ ਵੀ ਗੱਲ ਕਰਦੇ ਹਨ। ਸਮਾਜ ਅਤੇ ਵਿਅਕਤੀ ਵਿਚਕਾਰ ਵਿਕਸਤ ਹੁੰਦੇ ਸਬੰਧਾਂ ਅਤੇ ਅੰਤਰ ਵਿਰੋਧਾਂ ਦਾ ਡੂੰਘਾ ਵਿਸ਼ਲੇਸ਼ਣ ਇਹ ਸਿੱਧ ਕਰਦਾ ਹੈ ਕਿ 'ਬੱਚਾ ਆਦਮੀ ਦਾ ਪਿਉ ਹੈ।' ਜ਼ਿੰਦਗੀ ਦੇ ਪਹਿਲੇ ਛੇ ਸਾਲ ਸਮੁੱਚੀ ਸ਼ਖਸੀਅਤ ਦਾ ਮੂਲ ਆਧਾਰ ਬਣ ਜਾਂਦੇ ਹਨ। ਜਿਨ੍ਹਾਂ ਦੀ ਮਾਨਸਿਕ ਵਿਕਾਸ ਦੇ ਸਿਖ਼ਰ ਵੱਲ ਖਾਸ਼ ਮਹੱਤਤਾ ਹੈ। ਇਹ ਉਹ ਪੜਾਅ ਹੈ ਜਦੋਂ ਬੱਚੇ ਦੀ ਮਾਨਸਿਕ ਹੋਂਦ ਨਿੱਖਰਨੀ ਸ਼ੁਰੂ ਹੋ ਜਾਂਦੀ ਹੈ ਅਤੇ ਉਹ ਆਲੇ ਦੁਆਲੇ ਪ੍ਰਤੀ ਕਾਫ਼ੀ ਸਚੇਤ ਹੋਣ ਲੱਗ ਜਾਂਦਾ ਹੈ। ਅੱਜ ਵੀ ਭਾਰਤ ਵਰਗੇ ਮੁਲਕ ਅੰਦਰ ਬੱਚੇ ਦੇ ਮਾਨਸਿਕ ਵਿਕਾਸ ਵੱਲ ਬਹੁਤ ਹੀ ਘੱਟ ਮਾਪੇ ਧਿਆਨ ਦਿੰਦੇ ਹਨ। ਬੱਚੇ ਦੀ ਮਾਨਸਿਕ ਹੋਂਦ ਉੱਕਾ ਹੀ ਭੁਲਾ ਦਿੱਤੀ ਜਾਂਦੀ ਹੈ। ਉਸ ਦੀਆਂ ਗਤੀਵਿਧੀਆਂ ਨੂੰ ਸਮਝਣ ਲਈ ਮਾਨਸਿਕ ਉਪਰਾਲਾ ਘੱਟ ਹੀ ਕੀਤਾ ਜਾਂਦਾ ਹੈ। ਇਥੋਂ ਤੱਕ ਕਿ ਨਰਸਰੀ ਤੋਂ ਪ੍ਰਾਇਮਰੀ ਤੱਕ ਦੀ ਵਿੱਦਿਆ ਨਿਰਧਾਰਿਤ ਕਰਨ ਸਮੇਂ ਇਹਨਾਂ ਪੱਖਾਂ ਨੂੰ ਨਜ਼ਰ ਅੰਦਾਜ਼ ਕੀਤਾ ਗਿਆ ਹੈ। ਕੇਵਲ ਹਿਸਾਬ, ਭਾਸ਼ਾ ਜਾਂ ਥੋੜ੍ਹਾ ਬਹੁਤ ਸਮਾਜਿਕ ਪੱਖ ਨੂੰ ਧਿਆਨ ਵਿੱਚ ਰੱਖਦਿਆਂ ਹੀ ਵਿੱਦਿਆ ਦਿੱਤੀ ਜਾਂਦੀ ਹੈ। ਬੱਚੇ ਦੇ ਮਾਨਸਿਕ ਰੁਝਾਨਾਂ ਨੂੰ ਜਾਣਕੇ ਉਸਦੀ ਸ਼ਖਸੀਅਤ ਦਾ ਵਿਕਾਸ ਕਰਨ ਦਾ ਯਤਨ ਘੱਟ ਹੀ ਕੀਤਾ ਜਾਂਦਾ ਹੈ। ਬਾਲ ਮਨੋਵਿਗਿਆਨ ਬੱਚੇ ਦੇ ਸਰਵਪੱਖੀ ਵਿਕਾਸ ਦੀ ਗੱਲ ਕਰਦਾ ਹੋਇਆ ਮਾਪਿਆਂ ਤੇ ਅਧਿਆਪਕਾਂ ਨੂੰ ਇਸ ਸਬੰਧੀ ਸੁਚੇਤ ਕਰਦਾ ਹੈ। ਇਸ ਅਨੁਸਾਰ ਬੱਚੇ ਦਾ ਸਰੀਰਕ ਤੇ ਮਾਨਸਿਕ ਵਿਕਾਸ ਇੱਕ ਦੂਜੇ ਦੇ ਪੂਰਕ ਹਨ। ਜੇ ਇਸ ਸਬੰਧੀ ਧਿਆਨ ਨਹੀਂ ਦਿੱਤਾ ਜਾਂਦਾ ਤਾਂ ਬੱਚੇ ਅੰਦਰ ਪਨਪਦੀਆਂ ਯੋਗ ਸ਼ਕਤੀਆਂ ਦੀ ਉਚਿਤ ਵਰਤੋਂ ਨਹੀਂ ਹੋ ਸਕੇਗੀ ਤੇ ਉਹ ਸਾਵੀਂ ਜ਼ਿੰਦਗੀ ਜਿਉਂਣ ਦੇ ਵੀ ਸਮਰੱਥ ਨਹੀਂ ਹੋ ਸਕੇਗਾ।

ਕਿਸ਼ੋਰ ਅਵਸਥਾ ਵਿੱਚ ਵਿਚਰ ਰਹੇ ਅਨੇਕਾਂ ਬੱਚਿਆਂ ਦੇ ਵਿਵਹਾਰ ਦੀ ਘੋਖਵੀਂ ਪਰਖ ਕਰਨ ਤੇ ਅਸੀਂ ਆਸਾਨੀ ਨਾਲ ਠੀਕ ਸਿੱਟੇ ਤੇ ਪਹੁੰਚ ਸਕਦੇ ਹਾਂ ਕਿ ਉਹ ਅਜਿਹੇ

ਕਿਉਂ ਬਣੇ? ਉਹਨਾਂ ਦਾ ਬਚਪਨ ਕਿਹੋ ਜਿਹਾ ਰਿਹਾ। ਮਾਪਿਆਂ ਨੇ ਉਹਨਾਂ ਦੀ ਕਿਹੋ ਜਿਹੀ ਮਾਨਸਿਕ ਉਸਾਰੀ ਕੀਤੀ। ਗੈਰ-ਇੱਛੁਕ ਅਤੇ ਸਮਾਜ ਵਿਰੋਧੀ ਵਿਵਹਾਰ ਦੀਆਂ ਜੜ੍ਹਾਂ ਨੂੰ ਉਹਨਾਂ ਦੇ ਬਚਪਨ ਵਿਚੋਂ ਲੱਭਿਆ ਜਾ ਸਕਦਾ ਹੈ। ਮਾਨਸਿਕ ਬੀਮਾਰੀਆਂ ਤੋਂ ਪੀੜ੍ਹਤ ਜਾਂ ਜ਼ਰਾਇਮ ਪੇਸ਼ਾ ਨੌਜਵਾਨਾਂ ਦਾ ਬਚਪਨ ਦੂਸ਼ਿਤ ਵਾਤਾਵਰਣ ਜਾਂ ਜਿਊਣ ਅਤੇ ਵਿਕਾਸ ਲਈ ਖ਼ੁਰਾਕੀ ਕਮੀਆਂ ਜਾਂ ਆਰਥਿਕ ਮਜ਼ਬੂਰੀਆਂ ਵਿੱਚੋਂ ਗੁਜ਼ਰਿਆ ਹੋ ਸਕਦਾ ਹੈ। ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਵੱਲੋਂ ਚਲਾਏ ਅਨੇਕਾਂ ਮਾਨਸਿਕ ਇਲਾਜ ਕੇਂਦਰਾਂ ਵਿੱਚ ਵੱਡੀ ਗਿਣਤੀ ਵਿੱਚ ਆਉਂਦੇ ਮਾਨਸਿਕ ਪੀੜਤਾਂ ਦੀਆਂ ਭੂਤਕਾਲੀ ਪੜਤਾਲਾਂ ਇਸ ਤੱਥ ਦੇ ਭਰਵੇਂ ਸਬੂਤ ਹਨ। ਲਾਪਰਵਾਹ ਜਾਂ ਜ਼ਰਾਇਮ ਪੇਸ਼ਾ ਮਾਪਿਆਂ ਦੇ ਬੱਚਿਆਂ ਅੰਦਰ ਮਨੁੱਖਤਾ ਪ੍ਰਤੀ ਘੱਟ ਹੀ ਸਨੇਹ ਹੋਵੇਗਾ। ਉਹਨਾਂ ਦੇ ਬੱਚਿਆਂ ਦੀ ਸਿਖਲਾਈ ਗਲਤ ਢੰਗਾਂ-ਤਰੀਕਿਆਂ ਅਤੇ ਵਾਤਾਵਰਣ ਵਿੱਚ ਹੁੰਦੀ ਹੈ। ਅਜਿਹੇ ਬੱਚਿਆ ਅੰਦਰ ਹੀਣ ਭਾਵਨਾ ਅਤੇ ਦੂਜਿਆਂ ਲਈ ਨਫ਼ਰਤ ਦੀ ਭਾਵਨਾ ਤੀਬਰਤਾ ਦੀ ਹੱਦ ਤੱਕ ਬੈਠੀ ਹੁੰਦੀ ਹੈ। ਉਹ ਦੂਜਿਆਂ ਪ੍ਰਤੀ ਮਾੜੇ ਵਿਵਹਾਰ ਦੇ ਆਦੀ ਬਣ ਚੁੱਕੇ ਹੁੰਦੇ ਹਨ। ਪਿਆਰ ਵਿਹੁਣਾ ਬਚਪਨ, ਬਚਪਨ ਦੀਆਂ ਗੁੰਝਲਾਂ- ਜਿੰਨਾਂ ਬਾਰੇ ਉਹਨਾਂ ਦੇ ਸੰਕਲਪ ਯਥਾਰਥ ਨਾਲੋਂ ਟੁੱਟਕੇ ਉਸਰੇ ਹੁੰਦੇ ਹਨ; ਸਕੂਲੀ ਪੜ੍ਹਾਈ ਸਮੇਂ ਮਿਲੀਆਂ ਅਸਫਲਤਾਵਾਂ, ਮਾਪਿਆਂ ਜਾਂ ਹੋਰ ਨੇੜਲਿਆਂ ਵੱਲੋਂ ਮਿਲਿਆ ਅਸੰਤੁਸ਼ਟ ਵਾਤਾਵਰਣ ਉਹਨਾਂ ਦੇ ਨਾਕਾਰਾਤਮਕ ਵਿਵਹਾਰ ਦੀ ਸਿਰਜਣਾ ਦਾ ਕਾਰਣ ਹੁੰਦਾ ਹੈ। ਕਈ ਵਾਰ ਤਾਂ ਇਹ ਵਿਵਹਾਰ ਜੀਵਨ ਭਰ ਉਸ ਤੇ ਸਵਾਰ ਹੋਇਆ ਰਹਿੰਦਾ ਹੈ। ਬਾਲ-ਮਨੋਵਿਗਿਆਨ ਇਹਨਾਂ ਸਭ ਤੱਥਾਂ ਵੱਲ ਸਾਡੀ ਝਾਤ ਪਵਾਉਂਦਾ ਹੈ। ਬੱਚਾ ਆਪਣੇ ਵਿਵਹਾਰ ਦੀ ਉਸਾਰੀ ਦੋ ਸੋਮਿਆਂ ਤੋਂ ਕਰਦਾ ਹੈ 'ਘਰੇਲੂ' ਅਤੇ 'ਘਰ ਤੋਂ ਬਾਹਰ ਲੋਕਾਂ ਦੇ ਵਿਵਹਾਰ ਦੀ ਨਕਲ।' ਉਦਾਹਰਨ ਵਜੋਂ ਮਾਪੇ, ਬੱਚੇ ਦਾ ਪੂਰਨ ਸੁਚੇਤ ਹੋ ਕੇ ਪਾਲਣ ਪੋਸਣ ਕਰਦੇ ਹਨ, ਪ੍ਰੰਤੂ ਇਸ ਦੇ ਬਾਵਜੂਦ ਵੀ ਉਹ ਉਸ ਤਰ੍ਹਾਂ ਦਾ ਨਹੀਂ ਬਣਦਾ ਜਿਸ ਤਰ੍ਹਾਂ ਦਾ ਉਹ ਚਾਹੁੰਦੇ ਹਨ। ਬੱਚਾ ਘਰ ਤੋਂ ਬਾਹਰ ਦੇ ਲੋਕਾਂ ਵਿੱਚ ਵਿਚਰਦਾ ਆਪਣੀ ਮਾਨਸਿਕ ਉਸਾਰੀ ਕਰਦਾ ਰਹਿੰਦਾ ਹੈ। ਬਾਲ-ਮਨੋਵਿਗਿਆਨ ਰਹੀਂ ਸੁਝਾਏ ਅਨੇਕਾਂ ਫਾਰਮੂਲਿਆਂ ਤੇ ਸੰਕਲਪਾਂ ਦੇ ਚੰਗੇ ਸਿੱਟੇ ਸਾਹਮਣੇ ਆਏ ਹਨ। ਜਿਸ ਤਰ੍ਹਾਂ ਬਾਲ ਮਨੋਵਿਗਿਆਨ ਸਬੰਧੀ ਵੱਖ ਵੱਖ ਕਿਸਮਾਂ ਦੇ ਮਾਨਸਿਕ ਵਿਕਾਸ ਸਬੰਧੀ ਪੂਰਾ ਲਾਭ ਉਠਾ ਸਕਦੇ ਹਨ। ਸਮਾਜ ਅਤੇ ਵਿਅਕਤੀ ਵਿਚਕਾਰ ਸਬੰਧਾਂ ਦਾ ਠੀਕ ਵਿਸ਼ਲੇਸ਼ਣ ਕਰਨ ਦੇ ਪੂਰਨ ਸਮਰੱਥ ਹੋ ਕੇ ਬੱਚਿਆਂ ਦੇ ਪੂਰਨ, ਸਰਵਪੱਖੀ ਵਿਕਾਸ ਵਿੱਚ ਭਰਵਾਂ ਰੋਲ ਅਦਾ ਕਰ ਸਕਦੇ ਹਨ।

**ਬਾਲ-ਮਨੋਵਿਗਿਆਨ ਅਤੇ ਸਰੀਰ ਵਿਗਿਆਨ**

ਭਾਵੇਂ ਬਾਲ–ਮਨੋਵਿਗਿਆਨ ਅਤੇ ਸਰੀਰ ਵਿਗਿਆਨ, ਸਰੀਰ ਨਾਲ ਸਬੰਧਤ ਦੋ, ਵੱਖੋ ਵੱਖਰੀ ਕਿਸਮ ਦੀਆਂ ਗਤੀਵਿਧੀਆਂ ਦਾ ਅਧਿਐਨ ਕਰਨ ਵਾਲੀਆਂ ਪ੍ਰਣਾਲੀਆਂ ਹਨ, ਫ਼ਿਰ ਵੀ ਇਹ ਇੱਕ ਦੂਜੇ ਲਈ ਕਾਫੀ ਸਹਿਯੋਗੀ ਹਨ। ਸਰੀਰਕ ਪ੍ਰਣਾਲੀਆਂ ਦੀਆਂ ਬਹੁਤ ਸਾਰੀਆਂ ਗਤੀਵਿਧੀਆਂ ਮਨੁੱਖ ਦੇ ਭਾਵਕ ਵਿਵਹਾਰ ਨੂੰ ਨਿਸ਼ਚਿਤ ਕਰਦੀਆਂ ਹਨ। ਪ੍ਰੰਤੂ ਬਹੁਤ ਸਾਰੇ ਮਨੋਵਿਗਿਆਨਕ ਕਾਰਣ ਵੀ ਇਹਨਾਂ ਪ੍ਰਣਾਲੀਆਂ ਨੂੰ ਉਤੇਜਿਤ ਕਰਕੇ ਖ਼ਾਸ ਕਿਸਮ ਦਾ ਹਾਰਮੋਨਲ ਵਾਤਾਵਰਣ ਸਰੀਰ ਅੰਦਰ ਪੈਦਾ ਕਰਦੇ ਹਨ। ਮਿਸਾਲ ਵਜੋਂ ਗੁਰਦਿਆਂ ਉਪਰਲੀ ਐਂਡਰੀਨਲ ਗ੍ਰੰਥੀ ਗੁੱਸੇ ਦੀ ਹਾਲਤ ਬਣਦਿਆਂ ਹੀ ਐਪੀਨੈ–ਫ਼ਰਿਨ ਨਾਂ ਦਾ ਹਾਰਮੋਨ ਖ਼ੂਨ ਪ੍ਰਣਾਲੀ ਵਿੱਚ ਵਹਾ ਕੇ ਸਮੁੱਚੇ ਸਰੀਰ ਉੱਤੇ ਜਿੱਤ ਪ੍ਰਾਪਤ ਕਰਦੀ ਹੈ ਅਤੇ ਜਿਗਰ ਵਿਚਲੀ ਜਮ੍ਹਾਂ ਗਲੀਕੋਜ਼ਨ ਨੂੰ ਇਸ ਪ੍ਰਣਾਲੀ ਅੰਦਰ ਵਾਧੂ ਤਾਕਤ ਪੈਦਾ ਕਰਨ ਲਈ ਛੱਡਦੀ ਹੈ। ਇਸ ਤਰ੍ਹਾਂ ਸਰੀਰ ਹਮਲੇ ਜਾਂ ਉਚਿਤ ਜਵਾਬ ਦੇਣ ਲਈ ਤਿਆਰ ਹੋ ਜਾਂਦਾ ਹੈ। ਇਸ ਤਰ੍ਹਾਂ ਦੀ ਸਥਿਤੀ ਕਿੰਨਾਂ ਚਿਰ ਜਾਰੀ ਰਹਿੰਦੀ ਹੈ, ਇਹ ਹਰ ਮਨੁੱਖ ਵਿੱਚ ਭਿੰਨ ਭਿੰਨ ਹੁੰਦਾ ਹੈ। ਕਿਸੇ ਮਨੁੱਖ ਦਾ ਬਚਪਨਾ ਕਿਸ ਤਰ੍ਹਾਂ ਦੀ ਮਾਨਸਿਕ ਉਸਾਰੀ ਕਰ ਚੁੱਕਿਆ ਹੈ, ਇਸ ਉੱਪਰ ਇਹ ਬਹੁਤ ਕੁੱਝ ਨਿਰਭਰ ਕਰਦਾ ਹੈ। ਗੁੱਸੇਖੋਰ ਅਤੇ ਜਜ਼ਬਾਤੀ ਤੀਬਰਤਾ ਦਾ ਪ੍ਰਗਟਾਵਾ ਕਰਨ ਵਾਲੇ ਪਰਿਵਾਰਾਂ ਵਿੱਚ ਪਲੇ ਬੱਚੇ ਵੱਡੇ ਹੋਣ ਤੇ ਵੀ ਤੀਬਰ ਗੁੱਸੇ ਦਾ ਪ੍ਰਗਟਾਵਾ ਕਰਦੇ ਹਨ। ਕਈਆਂ ਵਿੱਚ ਡਰ ਜਾਂ ਗੁੱਸੇ ਦੀ ਹਾਲਤ ਲੰਬਾ ਸਮਾਂ ਬਣੀ ਰਹਿੰਦੀ ਹੈ, ਪ੍ਰੰਤੂ ਕਈ ਇਸ ਉੱਪਰ ਜਲਦੀ ਕਾਬੂ ਪਾਉਂਣ ਦੇ ਸਮਰੱਥ ਹੁੰਦੇ ਹਨ। ਇਸ ਵਿੱਚ ਵਾਤਾਵਰਣ ਅਤੇ ਵੰਸ਼ਕ ਆਧਾਰ ਦਾ ਮਹੱਤਵਪੂਰਨ ਰੋਲ ਹੁੰਦਾ ਹੈ। ਪ੍ਰੰਤੂ ਮਾਨਸਿਕ ਅਸਾਵੇਂਪਣ ਦਾ ਸ਼ਿਕਾਰ ਮਨੁੱਖ ਅਜਿਹੀਆਂ ਹਾਲਤਾਂ ਨੂੰ ਲੰਬਾ ਸਮਾਂ ਮਹਿਸੂਸ ਕਰਦੇ ਰਹਿੰਦੇ ਹਨ ਅਤੇ ਆਪਣੇ ਸਰੀਰ ਦਾ ਭਾਰੀ ਨੁਕਸਾਨ ਕਰਦੇ ਹਨ। ਸੋ ਸਰੀਰ ਵਿਗਿਆਨ ਇਹਨਾਂ ਹਾਲਤਾਂ ਸਮੇਂ ਸਰੀਰ ਦੀ ਰਸਾਇਣਕ ਬਣਤਰ ਬਾਰੇ ਗਿਆਨ ਪ੍ਰਦਾਨ ਕਰਕੇ ਮਨੋਵਿਗਿਅਨ ਹਾਲਤਾਂ ਨੂੰ ਕਾਬੂ ਵਿੱਚ ਰੱਖਣ ਲਈ ਸੁਝਾਅ ਦਿੰਦਾ ਹੈ। ਬਾਲ–ਮਨੋਵਿਗਿਆਨ, ਮਾਪਿਆਂ ਅਤੇ ਅਧਿਆਪਕਾਂ ਨੂੰ ਬੱਚਿਆਂ ਦੇ ਸੰਤੁਲਿਤ ਮਾਨਸਿਕ ਵਿਕਾਸ ਲਈ ਵਿਗਿਆਨਕ ਜਾਣਕਾਰੀ ਦੇ ਕੇ ਉਹਨਾਂ ਨੂੰ ਸੰਤੁਲਿਤ ਜੀਵਨ ਜਿਊਣ ਦੇ ਸਮਰੱਥ ਬਣਾਉਣ ਵਿੱਚ ਸਹਾਈ ਹੁੰਦਾ ਹੈ। ਸਰੀਰਕ ਤਬਦੀਲੀਆਂ ਪਿੱਛੇ ਕੰਮ ਕਰਦੇ ਮਾਨਸਿਕ ਕਾਰਣਾਂ ਦਾ ਨਿਖੇੜਾ ਕਰਕੇ ਉਹਨਾਂ ਦੀ ਉਚਿਤ ਰੋਕਥਾਮ ਕਰਨ ਸਬੰਧੀ ਮੁੱਢਲੀ ਜਾਣਕਾਰੀ ਦਿੰਦਾ ਹੈ।

ਵੀਹਵੀਂ ਸਦੀ ਵਿੱਚ ਮਨੋਵਿਗਿਆਨੀਆਂ ਵੱਲੋਂ ਬਹੁਤ ਸਾਰੀਆਂ ਮਹੱਤਵ ਪੂਰਨ ਖੋਜਾਂ ਸਾਹਮਣੇ ਲਿਆਂਦੀਆਂ ਗਈਆਂ। ਜੀਵ ਵਿਗਿਆਨ, ਰਸਾਇਣ ਵਿਗਿਆਨ, ਸਰੀਰ ਵਿਗਿਆਨ, ਭੌਤਿਕ ਵਿਗਿਆਨ ਤੇ ਸਮਾਜ ਵਿਗਿਆਨ ਆਦਿ ਖੇਤਰਾਂ ਵਿੱਚ ਕੰਮ ਕਰਦੇ ਵਿਗਿਆਨੀਆਂ ਦੇ ਸਹਿਯੋਗ ਨਾਲ ਕਈ ਤੱਥ ਸਾਹਮਣੇ ਆਏ। ਬੱਚੇ ਤੇ ਮਾਨਸਿਕ ਵਿਕਾਸ ਨਾਲ ਸਬੰਧਤ ਨਾਰਮਲ ਜਾਂ ਅਬਨਾਰਮਲ ਪੈਟਰਨਾਂ, ਸਰੀਰਕ ਗਤੀ-ਵਿਧੀਆਂ ਅਤੇ ਮਾਨਸਿਕ ਤੱਥਾਂ ਦੀ ਆਪਸੀ ਸਾਂਝ ਜਿਵੇਂ ਨਸ, ਮਾਸਪੇਸ਼ੀ ਪ੍ਰਬੰਧ, ਵਿਸ਼ੇਸ਼ ਦਿਮਾਗੀ ਯੋਗਤਾ, ਜਜ਼ਬਾਤੀ ਸੰਤੁਲਨ ਜਾਂ ਅਸੰਤੁਲਨ, ਜ਼ਬਾਨੀ ਤੇ ਲਿਖ਼ਤੀ ਸੰਚਾਰ ਕਲਾ, ਸਿਖਲਾਈ ਦਾ ਸਾਧਾਰਨ ਤੇ ਵਿਸ਼ੇਸ਼ ਵਰਤਾਰਾ, ਕੰਮ ਅਤੇ ਖੇਡ ਨਾਲ ਸਬੰਧਤ ਗਤੀਵਿਧੀਆਂ ਵਿੱਚ ਫਰਕ ਅਤੇ ਮਾਨਸਿਕ ਜੜਤਾ, ਸ਼ਖਸੀਅਤ ਦੀ ਇੱਕਜੁਟਤਾ ਜਾਂ ਖਿੰਡਿਆਪਨ ਆਦਿ ਬਾਰੇ ਜਾਣਕਾਰੀ ਦਿੱਤੀ ਗਈ।

**ਸਿਖਲਾਈ ਸਬੰਧੀ ਮਨੋਵਿਗਿਆਨਕ ਵਿਧੀਆਂ**

ਜਿਸ ਤਰ੍ਹਾਂ ਥਾਰਨ ਡਾਈਕ ਦਾ 'ਅੰਤਰ ਸਬੰਧਤਾ' ਦਾ ਸਿਧਾਂਤ, ਜਾਨ ਬੀ ਵਾਟਸਨ ਦੀ 'ਵਿਵਹਾਰ ਥਿਉਰੀ', ਪਾਵਲੋਵ ਦਾ 'ਸੁਰਤ-ਪ੍ਰਤੀਕਰਮ' ਦਾ ਸਿਧਾਂਤ, ਗੈਸਟਾਲਟ ਦਾ 'ਬੋਧ-ਆਤਮਕ' ਸਿਧਾਂਤ ਆਦਿ ਸਾਹਮਣੇ ਆਏ ਅਤੇ ਵਿਗਿਆਨਕ ਤੱਥਾਂ ਤੇ ਆਧਾਰਤ ਵਿਆਖਿਆ ਦਿੱਤੀ ਗਈ। ਗੈਸਟਾਲਟ ਨੇ ਤਾਂ ਅਚੇਤ ਦੀ ਭੂਮਿਕਾ ਦੀ ਮਹੱਤਤਾ ਨੂੰ ਵੀ ਦਰਸਾਇਆ ਅਤੇ ਇਸ ਉੱਪਰ ਵਧੇਰੇ ਜ਼ੋਰ ਦਿੱਤਾ। ਇਹ ਸਾਰੇ ਸਿਧਾਂਤ, ਜਨਮ ਤੋਂ ਹੀ ਬੱਚੇ ਦੀਆਂ ਮਾਨਸਿਕ ਅਤੇ ਸਰੀਰਕ ਲੋੜਾਂ ਅਤੇ ਸਮਰੱਥਾਵਾਂ ਨੂੰ ਮੁੱਖ ਰੱਖਕੇ ਉਸਦੀ ਸਮੁੱਚੀ ਸ਼ਖਸੀਅਤ ਦੀ ਉਸਾਰੀ ਦੀ ਗੱਲ ਕਰਦੇ ਹਨ। ਸ਼ਾਇਦ ਸਭ ਤੋਂ ਵੱਧ, ਮਨੋਵਿਗਿਆਨੀ ਜਾਨ ਡੇਵੀ ਦੀਆਂ ਖੋਜਾਂ ਨੇ ਮਨੋਵਿਗਿਆਨਕ ਸਿਖਲਾਈ ਦੇ ਵਿਚਾਰ ਨੂੰ ਪ੍ਰਭਵਿਤ ਕੀਤਾ। ਉਸਦੇ ਸਿਧਾਂਤ 'ਕਾਰਜ ਦੁਆਰਾ ਸਿਖਲਾਈ' ਨੇ ਘਰਾਂ ਤੇ ਸਕੂਲਾਂ ਅੰਦਰ ਮੁੱਢਲੀ ਸਿਖਲਾਈ ਦੇ ਖੇਤਰ ਵਿੱਚ ਇਨਕਲਾਬ ਲੈ ਆਂਦਾ। ਮਾਪੇ ਤੇ ਅਧਿਆਪਕ ਇਸ ਗੱਲ ਤੇ ਜ਼ੋਰ ਦੇਣ ਲੱਗੇ ਕਿ 'ਸਵੈ-ਸਮਝ' ਅਤੇ 'ਸਵੈ-ਪ੍ਰਗਟਾਅ' ਬੱਚੇ ਦੇ ਅਧਿਕਾਰ ਹਨ। ਉਦਾਹਰਣ ਵਜੋਂ ਬੱਚੇ ਦੇ ਘਰ ਦੇ ਕੰਮਾਂ-ਕਾਰਾਂ ਵਿੱਚ ਸ਼ਮੂਲੀਅਤ, ਉਸਦੀ ਸੋਚ ਪ੍ਰਕਿਰਿਆ ਨੂੰ ਗਤੀਸ਼ੀਲ ਬਣਾਉਂਦੀ ਹੈ। ਆਪਣੀ ਮੌਤ ਤੋਂ ਕੁਝ ਸਮਾਂ ਪਹਿਲਾਂ ਉਸਨੇ ਆਪਣੇ ਸਿਧਾਂਤ ਵਿੱਚ ਕੁਝ ਸੋਧਾਂ ਵੀ ਕੀਤੀਆਂ। ਜਿੱਥੇ ਪਹਿਲਾਂ ਉਹ ਜਨ-ਭਲਾਈ ਤੋਂ ਬੇਖ਼ਬਰ ਰਹਿ ਕੇ ਕਾਰਜਾਂ ਵਿਚਲੀ ਸ਼ਮੂਲੀਅਤ ਰਾਹੀਂ ਬੱਚੇ ਦੀ ਸਿਖਲਾਈ ਦੀ ਗੱਲ ਕਰਦਾ ਸੀ ਉੱਥੇ ਹੁਣ ਉਸਦਾ ਸੁਝਾਅ ਸੀ ਕਿ ਜਨ-ਸਾਧਾਰਨ ਦੀ ਭਲਾਈ ਦੀਆਂ ਹੱਦਾਂ ਵਿੱਚ

ਰਹਿਕੇ ਹੀ ਸਵੈ-ਸਮਝ ਦੀ ਆਜ਼ਾਦੀ ਜ਼ਰੂਰੀ ਹੈ। ਹੁਣ ਮਨੋਵਿਗਿਆਨੀ ਡੇਵੀ ਦੇ ਇਸ ਸਿਧਾਂਤ ਨਾਲ ਸਹਿਮਤ ਹਨ ਅਤੇ 'ਕਾਰਜ ਰਾਹੀਂ ਸਿਖਣ' ਦੀਆਂ ਖੋਜਾਂ ਉੱਪਰ ਰੁੱਝੇ ਹੋਏ ਹਨ। ਉਹਨਾਂ ਦਾ ਵਿਚਾਰ ਹੈ ਕਿ ਡੇਵੀ ਦੇ ਸਿਧਾਂਤ ਨੂੰ ਰੱਦ ਕਰਨ ਨਾਲੋ ਅਪਣਾਉਣਾ ਵਧੇਰੇ ਜ਼ਰੂਰੀ ਹੈ।

**ਬਾਲ-ਮਨੋਵਿਗਿਆਨ ਅਤੇ ਸਮਾਜ-ਵਿਗਿਆਨ**

ਬੱਚੇ ਦੇ ਸਮੁੱਚੇ ਵਿਵਹਾਰ ਨੂੰ ਸਮਝਣ ਲਈ ਉਹਨਾਂ ਸਮਾਜਿਕ ਕੀਮਤਾਂ ਉੱਪਰ ਵੀ ਝਾਤ ਮਾਰਨੀ ਪਵੇਗੀ, ਜਿਨ੍ਹਾਂ ਵਿੱਚ ਉਹ ਘਿਰਿਆ ਹੈ। ਇਸ ਲਈ ਸਮਾਜ-ਵਿਗਿਆਨ ਅਤੇ ਮਾਨਵ-ਵਿਗਿਆਨ ਦਾ ਸਹਾਰਾ ਲੈਣਾ ਜ਼ਰੂਰੀ ਹੈ ਅਤੇ ਇਹਨਾਂ ਸਬੰਧੀ ਮੁੱਢਲੀ ਜਾਣਕਾਰੀ ਹਾਸਿਲ ਕਰਕੇ ਵਿਅਕਤੀ ਅਤੇ ਸਮਾਜ ਵਿਚਲੇ ਸਬੰਧਾਂ ਅਤੇ ਅੰਤਰ-ਵਿਰੋਧਾਂ ਬਾਰੇ ਸਮਝ ਬਣਾਈਏ। ਸਮਾਜ-ਵਿਗਿਆਨ ਦੀਆਂ ਖੋਜਾਂ ਨੇ ਘਰਾਂ, ਸਕੂਲਾਂ ਜਾਂ ਹੋਰ ਸਮਾਜਿਕ ਅਦਾਰਿਆਂ, ਜਿਨ੍ਹਾਂ ਵਿੱਚ ਬੱਚਾ ਵਿਚਰਦਾ ਹੈ ਜਾਂ ਅੰਤਰ-ਕਿਰਿਆ ਕਰਦਾ ਹੈ, ਬਾਰੇ ਬਹੁਤ ਸਾਰੇ ਤੱਥ ਸਾਹਮਣੇ ਲਿਆਂਦੇ। ਆਪਣੇ ਨੇੜਲੇ ਸਮਾਜਿਕ ਵਾਤਾਵਰਣ ਨਾਲ ਬੱਚੇ ਦਾ ਬਹੁਤ ਨੇੜੇ ਦਾ ਰਿਸ਼ਤਾ ਹੁੰਦਾ ਹੈ। ਸਮਾਜ ਵਿਗਿਆਨ ਦੀ ਮਦਦ ਨਾਲ ਬਾਲ-ਮਨੋਵਿਗਿਆਨ, ਬੱਚੇ ਦੀ ਮਾਨਕਿਤਾ ਨੂੰ ਸਮਝਣ ਵਿੱਚ ਹੋਰ ਵੀ ਸਹਾਈ ਹੁੰਦਾ ਹੈ। ਬੱਚੇ ਦੀਆਂ ਗਤੀਵਿਧੀਆਂ ਨੂੰ ਵੱਖ ਵੱਖ ਸਮਾਜਿਕ ਪ੍ਰਸਥਿਤੀਆਂ ਦੇ ਸੰਦਰਭ ਵਿੱਚ ਰੱਖ ਕੇ ਹੀ ਵਾਚਣ ਵਿੱਚ ਅਸੀਂ ਬਾਲ-ਮਨੋਵਿਗਿਆਨ ਦਾ ਸਹਾਰਾ ਲੈ ਸਕਦੇ ਹਾਂ

**ਮਾਨਸਿਕ ਸਿਹਤ**

ਅੰਗਰੇਜ਼ੀ ਦੀ ਕਹਾਵਤ ਕਿ 'ਨਰੋਏ ਸਰੀਰ ਅੰਦਰ ਹੀ ਨਰੋਆ ਮਨ ਹੁੰਦਾ ਹੈ' ਨੂੰ ਜੇਕਰ ਇੰਜ ਕਹਿ ਲਿਆ ਜਾਵੇ ਕਿ, 'ਇੱਕ ਨਰੋਆ ਮਨ, ਨਰੋਆ ਸਰੀਰ ਪ੍ਰਦਾਨ ਕਰਦਾ ਹੈ' ਤਾਂ ਇਸਦਾ ਮਹੱਤਵ ਹੋਰ ਵੀ ਵਧ ਜਾਂਦਾ ਹੈ। ਜਿਸ ਤਰ੍ਹਾਂ ਨਰੋਏ ਸਰੀਰ ਲਈ ਸੰਤੁਲਿਤ ਖ਼ੁਰਾਕ ਅਤੇ ਉੱਚਿਤ ਕਸਰਤ ਜ਼ਰੂਰੀ ਹੈ, ਉਸੇ ਤਰ੍ਹਾਂ ਨਰੋਏ ਮਨ ਵਾਸਤੇ ਨਰੋਆ ਸਭਿਆਚਾਰ, ਉਸਾਰੂ ਜਜ਼ਬਾਤ, ਪਿਆਰ ਭਰਿਆ ਬਚਪਨ, ਜਜ਼ਬਾਤੀ ਮੁਸ਼ਕਲਾਂ ਤੋਂ ਪ੍ਰਹੇਜ਼ ਕਰਨਾ, ਅਲਹਿਦਗੀ ਨਾਲੋਂ ਸਹਿਯੋਗ, ਔਕੜਾਂ ਨਾਲ ਨਜਿਠੱਣ ਲਈ ਵਿਚਾਰ-ਧਾਰਕ ਯੋਗ ਸਿਖ਼ਲਾਈ ਆਦਿ ਜ਼ਰੂਰੀ ਹੈ। ਇਸ ਤਰ੍ਹਾਂ ਬੱਚੇ ਦਾ ਉਚਿਤ ਭਾਵੁਕ ਵਿਕਾਸ ਹੁੰਦਾ ਹੈ। ਸਾਧਾਂ-ਸੰਤਾਂ, ਜੋਤਿਸ਼ੀਆਂ, ਪੁੱਛਾਂ ਦੇਣ ਵਾਲਿਆਂ ਪਾਸ ਮਾਨਸਿਕ ਸਿਹਤ ਵਿਗਾੜਨ ਤੋਂ ਸਿਵਾ ਕੁੱਝ ਨਹੀਂ ਹੁੰਦਾ। ਉਪਰੋਕਤ ਤੱਥਾਂ ਨੂੰ ਅਣਗੌਲਿਆ ਕਰਕੇ ਕੀਤਾ ਬੱਚੇ ਦਾ ਪਾਲਣ ਪੋਸ਼ਣ ਉਸ ਅੰਦਰ ਮਾਨਸਿਕ ਅਸਾਵੇਂਪਣ ਦਾ ਕਾਰਣ ਬਣਦਾ ਹੈ। ਉਸ

ਅੰਦਰ ਵਿਕਸਿਤ ਜਜ਼ਬਾਤੀ ਸੁਭਾਅ ਉਸ ਨੂੰ ਜ਼ਿੰਦਗੀ ਦੇ ਯਥਾਰਥ ਤੋਂ ਦੂਰ ਲਿਜਾਂਦਾ ਹੈ। ਬਾਲਗ ਹੋਣ ਤੇ ਵੀ ਇਹ ਮਾਨਸਿਕ ਉਸਾਰੀ ਉਸਦਾ ਪਿੱਛਾ ਨਹੀਂ ਛੱਡਦੀ। ਉਸ ਅੰਦਰ ਅਨੇਕਾਂ ਮਾਨਸਿਕ ਬੀਮਾਰੀਆਂ ਦੇ ਪੂਰਵ ਵਿਕਸਿਤ ਲੱਛਣ ਇਸ ਉਮਰੇ ਵਧੇਰੇ ਹਾਵੀ ਹੋ ਕੇ ਮਾਨਸਿਕ ਗਿਰਾਵਟ ਦਾ ਕਾਰਣ ਬਣਦੇ ਹਨ। ਉਸਦੀ ਅਜਿਹੀ ਮਾਨਸਿਕਤਾ ਪਿੱਛੇ ਕੰਮ ਕਰਦੇ ਕਾਰਨਾਂ ਨੂੰ ਹਟਾ ਕੇ ਉਸਦਾ ਨਜ਼ਰੀਆ ਯਥਾਰਥਮੁਖੀ ਹਾਲਤਾਂ ਪ੍ਰਤੀ ਉਸਾਰੂ ਬਣਾਉਂਣਾ ਜ਼ਰੂਰੀ ਹੈ। ਕੀ ਪੁੱਛਾਂ ਦੇਣ ਵਾਲੇ ਜਾਂ ਸੰਤ ਮਹਾਤਮਾ, ਜੋਤਿਸ਼ੀ ਆਦਿ ਅਜਿਹਾ ਕਰਨ ਦੇ ਸਮਰੱਥ ਹਨ? ਜੇ ਨਹੀਂ ਤਾਂ ਫ਼ਿਰ ਇਹ ਨਿਰਾ ਪਾਖੰਡ ਕਰਦੇ ਹਨ। ਪਾਖੰਡ ਦਾ ਅਰਥ ਹੈ ਕਿ ਜਿਸ ਬਾਰੇ ਕਿਸੇ ਵਿਅਕਤੀ ਨੂੰ ਕੋਈ ਜਾਣਕਾਰੀ ਨਾ ਹੋਵੇ ਪਰ ਇਸ ਦੇ ਬਾਰੇ ਜਾਣਕਾਰੀ ਹੋਣ ਦਾ ਢੌਂਗ ਰਚੇ ਜਾਂ ਜਾਣਕਾਰ ਹੋਣ ਦਾ ਅਸਫ਼ਲ ਯਤਨ ਕਰੇ। ਬਾਲ-ਮਨੋਵਿਗਿਆਨ ਬੱਚਿਆਂ ਦੀ ਮਾਨਸਿਕ ਉਸਾਰੀ ਦੇ ਤੱਥ ਸਾਹਮਣੇ ਰੱਖਕੇ, ਉਹਨਾਂ ਦੀ ਮਾਨਸਿਕਤਾ ਦੀ ਵਿਗਿਆਨਕ ਵਿਆਖਿਆ ਕਰਕੇ ਮਾਨਸਿਕ ਬੀਮਾਰੀਆਂ ਦੀ ਯੋਗ ਚਕਿਤਸਾ ਬਾਰੇ ਜਨ-ਸਾਧਾਰਨ ਨੂੰ ਪ੍ਰੇਰਦਾ ਹੈ। ਪਰਿਵਾਰਿਕ ਜ਼ਿੰਦਗੀ ਵਿੱਚ ਨੁਕਤਾਚੀਨੀ ਦਾ ਸ਼ਿਕਾਰ ਬੱਚਾ ਆਪਣੀ ਮਾਨਸਿਕਤਾ ਦਾ ਸਰਵਪੱਖੀ ਵਿਕਾਸ ਨਹੀਂ ਕਰ ਸਕਦਾ। ਭਾਵੇਂ ਵੰਸ਼ਕ ਆਧਾਰ, ਮਾਨਸਿਕ ਇਕਜੁਟਤਾ ਤੇ ਤੰਦਰੁਸਤੀ ਲਈ ਅਹਿਮ ਤੱਥ ਹੈ। ਪ੍ਰੰਤੂ ਯੋਗ ਮਾਨਸਿਕ ਹਾਲਤਾਂ ਅਤੇ ਜਜ਼ਬਾਤੀ ਸਥਿਰਤਾ ਵਾਲਾ ਵਾਤਾਵਰਣ ਜਿੱਥੇ ਵੰਸ਼ਕ ਆਧਾਰ ਵਾਲੀ ਮਾਨਸਿਕਤਾ ਨੂੰ ਉਚਿਤ ਦਿਸ਼ਾ ਪ੍ਰਦਾਨ ਕਰਦਾ ਹੈ, ਉੱਥੇ ਕਮਜ਼ੋਰ ਵੰਸਕਤਾ ਵਾਲੀ ਮਾਨਸਿਕਤਾ ਨੂੰ ਸਥਿਰਤਾ ਦੀਆਂ ਲੀਹਾਂ ਉੱਪਰ ਪਾ ਕੇ ਮੁਸੀਬਤਾਂ ਸਹਿਣ ਦੇ ਸਮਰੱਥ ਜਾਂ ਇਹਨਾਂ ਤੋਂ ਬਚਾਉ ਕਰਨ ਦੇ ਕਾਬਲ ਬਣਾਉਣ ਵਿੱਚ ਸਹਾਈ ਹੁੰਦਾ ਹੈ।

ਸੋ ਉਪਰੋਕਤ ਵਿਸਥਾਰਤ ਵਿਵਰਣ ਤੋਂ ਅਸੀਂ ਅੱਜ ਦੇ ਸਮੇਂ ਵਿੱਚ ਬੱਚਿਆਂ ਦੇ ਪਾਲਣ ਪੋਸ਼ਣ ਵਿੱਚ ਕੇਵਲ ਸਰੀਰਕ ਪੱਖ ਤੋਂ ਹੀ ਇਸਦੇ ਮਹੱਤਵ ਨੂੰ ਨਹੀਂ ਮੁੱਖ ਰੱਖਦੇ ਸਗੋਂ ਬਾਲ-ਮਨੋਵਿਗਿਆਨ ਬੱਚੇ ਦੀ ਮਾਨਸਕਿਤਾ ਦੇ ਪਾਲਣ ਪੋਸ਼ਣ ਦੀ ਗੱਲ ਦੇ ਮਹੱਤਵ ਨੂੰ ਸਮਝਣ ਵਿੱਚ ਅਣਸਰਦੀ ਲੋੜ ਬਣ ਗਈ ਹੈ। ਤੀਬਰ ਮੁਕਾਬਲੇ ਦੇ ਇਸ ਯੁੱਗ ਵਿੱਚ ਮਾਨਸਿਕ ਤੰਦਰੁਸਤੀ ਬਹੁਤ ਮਹੱਤਵ ਰੱਖਦੀ ਹੈ। ਬੱਚੇ ਦੀਆਂ ਲੋੜਾਂ, ਖ਼ਾਹਿਸ਼ਾਂ ਤੇ ਦਿਮਾਗੀ ਸਮਰੱਥਾ ਨੂੰ ਸਮਝ ਕੇ ਹੀ ਉਸਨੂੰ ਸਿਖਲਾਈ ਦੇ ਕੇ ਸਫ਼ਲਤਾ ਪੂਰਵਕ ਜੀਵਨ ਜਿਊਣ ਦੇ ਸਮਰੱਥ ਬਣਾ ਸਕਦੇ ਹਾਂ।

ਅਧਿਆਏ-2

## ਬੱਚੇ ਦਾ ਸਰੀਰਕ ਵਾਧਾ ਅਤੇ ਵਿਕਾਸ

ਇਸ ਤੋਂ ਪਹਿਲਾਂ ਕਿ ਅਸੀਂ ਬੱਚੇ ਦੇ ਭਰੂਣ ਅਵੱਸਥਾ ਸਮੇਂ ਤੋਂ ਪੂਰਨ ਵਾਧੇ ਅਤੇ ਵਿਕਾਸ ਨੂੰ ਸਮਝਣ ਲਈ ਵਿਸਥਾਰ ਵਿੱਚ ਜਾਈਏ, ਵਾਧੇ ਅਤੇ ਵਿਕਾਸ ਵਿਚਲੇ ਅੰਤਰ ਨੂੰ ਸਮਝਣਾ ਜਰੂਰੀ ਹੈ। ਕਈ ਵਾਰ ਅਸੀਂ ਵਾਧੇ ਅਤੇ ਵਿਕਾਸ ਦੋਨਾਂ ਸ਼ਬਦਾਂ ਨੂੰ ਇਕੋ ਹੀ ਪ੍ਰੀਭਾਸ਼ਾ ਵਿੱਚ ਜੋੜਨ ਦਾ ਯਤਨ ਕਰਦੇ ਹਾਂ। ਅਜਿਹਾ ਟਪਲਾ ਸਰੀਰ ਵਿਗਿਆਨੀ ਵੀ ਖਾਂਦੇ ਹਨ। ਸਰੀਰ ਵਾਧੇ ਦਾ ਸਬੰਧ ਨਿਰੋਲ ਵਿਰਾਸਤ 'ਚੋਂ ਪ੍ਰਾਪਤ ਜੀਵਨ-ਮਾਦੇ ਦਾ ਨਿਸ਼ਚਤ ਹੱਦ ਤੱਕ ਵਧਣਾ ਫੁੱਲਣਾ ਹੈ। ਭਾਵ ਸਰੀਰਕ ਪ੍ਰਬੰਧਾਂ ਦੀ ਨਿਸ਼ਚਤ ਹੋਈ ਸੰਪੂਰਨਤਾ ਹਾਸਲ ਕਰਨਾ ਹੈ। ਵਾਧੇ ਦੀ ਪ੍ਰੀਭਾਸਾ ਨੂੰ ਹੋਰ ਸਪੱਸ਼ਟ ਕਰਨ ਲਈ ਅਸੀਂ ਨਵ -ਜਾਤ ਬੱਚੇ ਦੀ ਉਦਾਹਰਣ ਦੇ ਸਕਦੇ ਹਾਂ। ਜਨਮ ਸਮੇਂ ਇਸ ਦੀਆਂ ਮਾਸਪੇਸ਼ੀਆਂ ਅਤੇ ਹੱਡੀਆਂ ਆਦਿ ਤਾਂ ਹੁੰਦੀਆਂ ਹਨ ਪ੍ਰੰਤੂ ਅਜੇ ਇਹ ਚੱਲਣ-ਫਿਰਨ ਆਦਿ ਦੇ ਸਮਰੱਥ ਨਹੀਂ ਹੁੰਦਾ। ਦਿਮਾਗ ਤਾਂ ਹੁੰਦਾ ਹੈ ਪ੍ਰੰਤੂ ਅਜੇ ਗੁੰਝਲਦਾਰ ਪ੍ਰਕਿਰਿਆਵਾਂ ਕਰਨ ਤੋਂ ਅਸਮਰੱਥ ਹੁੰਦਾ ਹੈ। ਬਾਲ ਤੋਂ ਨੌਜਵਾਨ ਬਣਨ ਤੱਕ ਜਾਂ ਕਹਿ ਲਿਆ ਜਾਵੇ ਕਿ ਸਰੀਰਕ ਪ੍ਰਬੰਧਾਂ ਦੀ ਸੰਪੂਰਨਤਾ ਹਾਸਲ ਕਰਨ ਲਈ ਅਜੇ ਕੁਝ ਖਾਸ ਸਮਾਂ ਲਗਦਾ ਹੈ ਜਦੋਂ ਇਹ ਆਪਣਾ ਨਿਰਧਾਰਤ ਕਾਰਜ ਕਰਨ ਦੇ ਸਮਰੱਥ ਬਣਦੇ ਹਨ। ਸੋ ਵਾਧੇ ਨੂੰ ਅਸੀਂ ਕਿਸੇ ਪ੍ਰਬੰਧ ਦੀ ਪ੍ਰਫੁਲਤਾ ਵੱਲ ਵਧਣ ਦੀ ਨਿਰੰਤਰ ਪ੍ਰਕਿਰਿਆ ਨਾਲ ਜੋੜਦੇ ਹਾਂ। ਪ੍ਰਫੁਲਤਾ ਹਾਸਲ ਕਰਨ ਲਈ ਜਿਥੇ ਉਚਿਤ ਖੁਰਾਕ ਅਤੇ ਮਹੌਲ ਆਪਣਾ ਰੋਲ ਅਦਾ ਕਰਦੇ ਹਨ ਉੱਥੇ ਇੱਕ ਨਿਰਧਾਰਤ ਸਮਾਂ ਵੀ ਹੁੰਦਾ ਹੈ ਜਿਹੜਾ ਵਿਅਕਤੀ ਤੋਂ ਵਿਅਕਤੀ ਵਿਚਕਾਰ ਥੋੜ੍ਹਾ ਬਹੁਤ ਘੱਟ ਵੱਧ ਵੀ ਹੋ ਸਕਦਾ ਹੈ। ਉਦਾਹਰਣ ਵਜੋਂ ਲੜਕੀਆਂ ਦੇ ਜਨਣ-ਅੰਗਾਂ ਵਿਚਲਾ ਪੂਰਨ ਵਿਕਾਸ 12 ਤੋਂ 13 ਸਾਲ ਦੀ ਆਯੂ ਵਿੱਚ ਹੋ ਜਾਂਦਾ ਹੈ। ਗਰਮ ਮੁਲਕਾਂ ਵਿੱਚ ਇਹ 12 ਤੋਂ 13 ਸਾਲ ਹੁੰਦੀ ਹੈ ਅਤੇ ਠੰਡੇ ਮੁਲਕਾਂ ਵਿੱਚ ਇੱਕ ਦੋ ਸਾਲ ਦਾ ਹੋਰ ਫਰਕ ਪੈ ਜਾਂਦਾ ਹੈ।

ਵਿਕਾਸ ਦਾ ਅਰਥ ਕਿਸੇ ਮਨੁੱਖ ਦੇ ਸਮਾਜਿਕ ਅਮਲਾਂ ਵਿੱਚੋਂ ਗੁਜ਼ਰਨ ਤੋਂ ਲਿਆ ਜਾਂਦਾ ਹੈ। ਮਨੁੱਖ ਦੀ ਕਿਰਤ ਅਤੇ ਉਸ ਸਮਾਜ ਦੀ ਵੰਨਗੀ ਦਾ ਵਿਅਕਤੀ ਦੀ ਸਰੀਰਕ ਸਮਰੱਥਾ ਨਾਲ ਸਿੱਧਾ ਸਬੰਧ ਹੁੰਦਾ ਹੈ। ਸਮਾਜਿਕ ਅਮਲ ਵਿਅਕਤੀ ਦੀ ਸਰੀਰਕ ਸਮਰੱਥਾ ਵਿੱਚ ਅਨੁਪਾਤਿਕ ਵਾਧਾ ਕਰਦਾ ਹੈ ਵਿਹਲੜ ਵਿਅਕਤੀ ਦੀ ਸਰੀਰ ਸਮਰੱਥਾ ਇੱਕ ਕਿਰਤੀ ਨਾਲੋਂ ਵੱਖਰੀ ਹੁੰਦੀ ਹੈ ਭਾਵ ਘੱਟ ਰਹੇਗੀ, ਜੇ ਦੋਵਾਂ ਦੀ ਖੁਰਾਕ ਵਿਚਕਾਰ ਕੋਈ

ਅੰਤਰ ਨਾ ਹੋਵੇ। ਸਰੀਰ ਵਿਗਿਆਨ ਦਾ ਸਿਧਾਂਤ ਹੈ ਕਿ ਜਿਸ ਸਰੀਰਕ ਅੰਗ ਦੀ ਯੋਗ ਵਰਤੋਂ ਕੀਤੀ ਜਾਂਦੀ ਹੈ ਉਸੇ ਦੀ ਹੀ ਕਾਰਜ ਪ੍ਰਣਾਲੀ ਸਹੀ ਮਾਅਨਿਆਂ ਵਿੱਚ ਕੰਮ ਕਰਨ ਦੀ ਯੋਗਤਾ ਅਖਤਿਆਰ ਕਰ ਸਕਦੀ ਹੈ। ਇਸਦੀ ਵਧੀਆ ਉਦਾਹਰਣ ਸਾਡੇ ਸੱਜੇ ਅਤੇ ਖੱਬੇ ਬਾਜ਼ੂਆਂ ਵਿਚਕਾਰਲੀ ਸਮਰੱਥਾ ਵਿਚਲਾ ਅੰਤਰ ਹੈ। ਦੋਵੇਂ ਬਾਹਵਾਂ ਵਿਚਲੀਆਂ ਮਾਸਪੇਸ਼ੀਆਂ ਦੀ ਗਿਣਤੀ ਅਤੇ ਪ੍ਰਫੁਲਤਾ ਦੇ ਬਚਪਨ ਵੇਲੇ ਸਮਾਨ ਮੌਕੇ ਹੁੰਦੇ ਹਨ। ਜਿਸ ਵਿਅਕਤੀ ਦਾ ਸੱਜਾ ਹੱਥ ਵਧੇਰੇ ਕੰਮ ਕਰਦਾ ਹੈ ਉਸਦੀ ਸੱਜੇ ਹੱਥ ਦੀ ਸਮਰੱਥਾ ਸਮਾਜਿਕ ਅਮਲ ਅਤੇ ਸੰਘਰਸ਼ ਕਾਰਣ ਦੂਸਰੇ ਹੱਥ ਨਾਲੋਂ ਵਧੇਰੇ ਹੁੰਦੀ ਹੈ। ਸੋ ਵਿਕਾਸ ਵਾਧੇ ਤੋਂ ਵੱਖਰਾ ਹੈ। ਵਿਕਾਸ ਸਰੀਰ ਨੂੰ ਸਮਾਜਿਕ ਅਮਲ ਵਿੱਚ ਪਾਉਂਦਿਆਂ ਉਸਦੇ ਪ੍ਰਬੰਧਾਂ ਦੀ ਸਮਰੱਥਾ ਵਿੱਚ ਵਾਧਾ ਕਰਦਾ ਹੈ। ਜੋ ਮਨੁੱਖ ਸਮਾਜਿਕ ਅਮਲ ਅਤੇ ਸੰਘਰਸ਼ ਤੋਂ ਜਿਤਨਾ ਵੀ ਜਰਕੇਗਾ ਉਤਨੀ ਹੀ ਉਸਦੀ ਸਮਰੱਥਾ ਤੇ ਅੰਕੁਸ਼ ਲੱਗੇਗਾ, ਉਸਦਾ ਵਿਕਾਸ ਰੁਕੇਗਾ। ਸੋ ਅਸੀਂ ਸਰੀਰਕ ਸਬੰਧਾਂ ਦੀ ਸਮਾਜਿਕ ਅਮਲ ਨਾਲ ਕੀਤੀ ਅੰਤਰਕਿਰਿਆ ਕਾਰਣ ਆਈ ਤਬਦੀਲੀ ਨੂੰ ਵਿਕਾਸ ਕਹਿੰਦੇ ਹਾਂ। ਸਿੱਖਿਆ ਜਾਂ ਸਿਖਲਾਈ ਦੁਆਰਾ ਪ੍ਰਬੰਧਾਂ ਵਿੱਚ ਲਿਆਂਦੀ ਤਬਦੀਲੀ ਵਿਕਾਸ ਪ੍ਰਕਿਰਿਆ ਹੈ। ਸਿੱਖਿਆ ਜਾਂ ਸਿਖਲਾਈ Education & Training ਸਰੀਰਕ ਬਣਤਰਾਂ (ਪ੍ਰਬੰਧਾਂ) ਨੂੰ ਸੋਚੀ ਸਮਝੀ ਤਕਨੀਕ ਦੁਆਰਾ ਕਿਸੇ ਵਿਸ਼ੇਸ਼ ਕਿਸਮ ਦੀ ਆਦਤ ਪਆਉਣ ਲਈ ਭਾਵ ਦਿਸ਼ਾ ਪ੍ਰਦਾਨ ਕਰਨ ਲਈ ਕੀਤੀ ਜਾਂਦੀ ਹੈ। ਸਮਾਜਿਕ ਅਮਲ ਤੇ ਸੰਘਰਸ਼ ਸਰੀਰਕ ਵਾਧੇ ਦੇ ਅਮਲ ਵਿੱਚ ਢੇਰ ਸਾਰੀਆਂ ਤਬਦੀਲੀਆਂ ਕਰਦਾ ਹੈ ਅਤੇ ਉਹਨਾਂ ਅੰਦਰ ਸਿਫ਼ਤੀ ਤਬਦੀਲੀਆਂ ਲਈ ਉਚਿਤ ਭੂਮਿਕਾ ਨਿਭਾਉਂਦਾ ਹੈ। ਇੱਕ ਮਨੋਵਿਗਿਆਨੀ ਬੱਚੇ ਦੇ ਵਾਧੇ ਨੂੰ ਉਚਿਤ ਸਮਾਜਿਕ ਹਾਲਤਾਂ ਪ੍ਰਦਾਨ ਕਰਕੇ ਵਿਕਾਸ ਦੇ ਨਿਰੰਤਰ ਸਮਜਿਕ ਅਮਲਾਂ ਦੁਆਰਾ ਵਧੇਰੇ ਤੋਂ ਵਧੇਰੇ ਸਮਰੱਥਾ ਤੱਕ ਉਭਾਰਨ ਦਾ ਯਤਨ ਕਰਦਾ ਹੈ। ਬੱਚੇ ਅੰਦਰ ਆਉਂਦੇ ਨਾਕਾਰਾਤਮਿਕ ਰੁਝਾਨਾਂ ਨੂੰ ਸੁਧਾਰ ਕੇ ਉਸ ਅੰਦਰ ਸਾਕਾਰਾਤਮਿਕ ਮੋੜਾ ਦੇਣ ਦਾ ਯਤਨ ਕਰਦਾ ਹੈ। ਉਸ ਅੰਦਰ ਨਿਰਾਸ਼ਾਵਾਦ ਨਾਲੋ ਆਸ਼ਾਵਾਦ ਦੇ ਵਿਸ਼ਵਾਸ ਨੂੰ ਪੱਕਾ ਕਰਨ ਦਾ ਯਤਨ ਕਰਦਾ ਹੈ।

**ਸਿਫ਼ਤੀ ਤੇ ਮਿਕਦਾਰੀ ਤਬਦੀਲੀਆਂ (Qualitative and Quantitative Developments)**

ਬੱਚੇ ਅੰਦਰ ਸਰੀਰਕ ਵਾਧਾ ਅਤੇ ਵਿਕਾਸ ਜਿਉਂ-ਜਿਉਂ ਉਸਦੇ ਕਿਸ਼ੋਰ ਅਵਸ਼ਥਾ ਤੱਕ ਉਪੜਦਾ ਹੈ ਤਾਂ ਅਸੀਂ ਇਸ ਵਿੱਚ ਦੋ ਕਿਸਮ ਦੀਆਂ ਤਬਦੀਲੀਆਂ ਦੀ ਲਗਾਤਾਰਤਾ ਵੇਖਾਂਗੇ। ਸਾਲਾਂ ਦੇ ਵਧਣ ਨਾਲ ਬੱਚੇ ਦੇ ਸਰੀਰ ਦਾ ਸਾਈਜ਼ ਪਹਿਲਾਂ ਨਾਲੋਂ ਵੱਡਾ ਹੁੰਦਾ ਜਾਂਦਾ ਹੈ। ਇਸ ਤਬਦੀਲੀ ਨੂੰ ਅਸੀਂ ਉਸ ਅੰਦਰ ਆ ਰਹੀ ਮਿਕਦਾਰੀ (Quantitative)

ਤਬਦੀਲੀ ਕਹਿੰਦੇ ਹਾਂ ਜੋ ਇੱਕ ਖਾਸ ਸਮੇਂ ਤੱਕ ਭਾਵ ਖਾਸ ਉਮਰ ਤੱਕ ਜਾਰੀ ਰਹਿੰਦੀ ਹੈ। ਪ੍ਰੰਤੂ ਇਸ ਤਬਦੀਲੀ ਦੇ ਨਾਲ ਅਸੀਂ ਬੱਚੇ ਦੀਆਂ ਸਰੀਰਕ ਬਣਤਰਾਂ (ਪ੍ਰਬੰਧਾਂ) ਵਿੱਚ ਵਧ ਰਹੀ ਕੁਸ਼ਲਤਾ ਨੂੰ ਵੀ ਵੇਖਦੇ ਹਾਂ। ਬੱਚਾ ਉਮਰ ਦੇ ਵਾਧੇ ਨਾਲ ਆਪਣੀਆਂ ਤੁਰਨ-ਫਿਰਨ, ਦੌੜਨ, ਬੈਠਣ ਆਦਿ ਵਰਗੀਆਂ ਪ੍ਰਕਿਰਿਆਵਾਂ ਵਿੱਚ ਕੁਸ਼ਲ ਹੁੰਦਾ ਜਾਂਦਾ ਹੈ। ਉਮਰ ਦੇ ਵਾਧੇ ਨਾਲ ਹੀ ਉਹ ਪਹਿਲਾਂ ਨਾਲੋਂ ਵਧੇਰੇ ਗੁੰਝਲਦਾਰ ਦਿਮਾਗੀ ਪ੍ਰਕਿਰਿਆਵਾਂ ਕਰਨ ਦੇ ਸਮਰੱਥ ਹੋਈ ਜਾਂਦਾ ਹੈ। ਅਜਿਹੀ ਤਬਦੀਲੀ ਨੂੰ ਅਸੀਂ ਸਿਫਤੀ (Qualitative) ਤਬ-ਦੀਲੀ ਕਹਿੰਦੇ ਹਾਂ। ਮਿਕਦਾਰੀ ਤਬਦੀਲੀਆਂ ਦਾ ਰੁਝਾਨ ਸਾਰੇ ਬੱਚਿਆਂ ਅੰਦਰ ਕਿਸੇ ਨਾ ਕਿਸੇ ਰੂਪ ਵਿੱਚ ਸਮਾਨ ਹੁੰਦਾ ਹੈ। ਹਰ ਬੱਚੇ ਨੇ ਕਿਸ਼ੋਰ ਅਵੱਸਥਾ ਤੱਕ ਪੁੱਜਣਾ ਹੁੰਦਾ ਹੈ, ਹਰ ਬੱਚੇ ਨੇ ਯੁਵਕ ਬਣਨਾ ਹੁੰਦਾ ਹੈ। ਹਰ ਬੱਚਾ ਜਨਮ ਵੇਲੇ ਹੀ ਸਰੀਰਕ ਬਣਤਰਾਂ ਦੇ ਵਾਧੇ ਦਾ ਇੱਕ ਖਾਸ ਰੁਝਾਨ ਲੈ ਕੇ ਜਨਮਿਆ ਹੁੰਦਾ ਹੈ। ਜਨਮ ਵੇਲੇ ਹੀ ਉਸਦੀਆਂ ਸਰੀਰਕ ਬਣਤਰਾਂ ਦੀ ਪ੍ਰਫੂਲਤਾ ਦੀ ਹੱਦ ਨਿਰਧਾਰਤ ਹੋ ਜਾਂਦੀ ਹੈ ਪ੍ਰੰਤੂ ਇਹਨਾਂ ਦੀ ਸਮਰੱਥਾ ਨਹੀਂ। ਭਾਵ ਬੱਚੇ ਦੇ ਵਾਧੇ ਦੇ ਕੁਝ ਖਾਸ ਨਿਯਮ ਜਨਮ ਤੋਂ ਹੀ ਨਿਰਧਾਰਤ ਹੁੰਦੇ ਹਨ ਜਿਨ੍ਹਾਂ ਦਾ ਸਬੰਧ ਮਿਕਦਾਰੀ ਤਬਦੀਲੀਆਂ ਨਾਲ ਹੁੰਦਾ ਹੈ। ਉਚਿਤ ਸਮਾਜਿਕ ਹਾਲਤਾਂ ਅਤੇ ਖਾਧ-ਖੁਰਾਕ ਬੱਚਿਆਂ ਦੇ ਵਾਧੇ ਅਤੇ ਵਿਕਾਸ ਦੀ ਦਰ ਨੂੰ ਤੇਜ਼ ਕਰਦੇ ਹਨ। ਇਹਨਾਂ ਦੋਹਾਂ ਦਾ ਅਨੁਕੂਲ ਨਾ ਹੋਣਾ ਬੱਚੇ ਦੇ ਵਾਧੇ ਅਤੇ ਵਿਕਾਸ ਤੇ ਅੰਕੁਸ਼ ਲਾਉਂਦਾ ਹੈ ਭਾਵ ਉਸ ਵਿਚਲੀਆਂ ਤਬਦੀਲੀਆਂ ਨੂੰ ਹੌਲੀ ਕਰਦਾ ਹੈ। ਜਿਸ ਬੱਚੇ ਨੂੰ ਉਚਿਤ ਖੁਰਾਕ ਤੇ ਉਚਿਤ ਸਮਾਜਿਕ ਮਹੌਲ ਨਹੀਂ ਮਿਲੇਗਾ ਉਸਦੀਆਂ ਸਰੀਰਕ ਬਣਤਰਾਂ ਦਾ ਵਾਧਾ ਤੇ ਵਿਕਾਸ ਪ੍ਰਫੂਲਤ ਹਾਸਲ ਕਰਨ ਲਈ ਵਧੇਰੇ ਸਮਾਂ ਲਵੇਗਾ। ਸਮਾਜਿਕ ਹਾਲਤਾਂ ਅਤੇ ਖਾਧ -ਖੁਰਾਕ ਵਿੱਚੋਂ ਕਿਸੇ ਇੱਕ ਦੀ ਊਣਤਾਈ ਵੀ ਪੂਰਨ ਵਿਕਾਸ ਦੇ ਰਾਹ ਵਿੱਚ ਰੋੜਾ ਬਣੇਗੀ। ਖੁਰਾਕ ਜਿਥੇ ਸਰੀਰਕ ਬਣਤਰਾਂ ਦੇ ਵਾਧੇ ਲਈ ਮਿਕਦਾਰੀ ਤਬਦੀਲੀ ਨੂੰ ਪ੍ਰਭਾਵਤ ਕਰਦੀ ਹੈ ਉਥੇ ਸਮਾਜਿਕ ਅਮਲ ਉਸ ਅੰਦਰਲੀ ਵਿਕਾਸ ਦੀ ਪ੍ਰਕਿਰਿਆ ਨੂੰ ਪ੍ਰਭਾਵਿਤ ਕਰਦਾ ਹੈ ਭਾਵ ਸਿਫਤੀ ਤਬਦੀਲੀਆਂ ਲਈ ਇਸ ਦੀ ਅਹਿਮ ਲੋੜ ਹੈ। ਉਚਿਤ ਸਮਾਜਿਕ ਹਾਲਤ ਬੱਚੇ ਦੀਆਂ ਕਾਰਜ-ਕੁਸ਼ਲਤਾਵਾਂ ਵਿੱਚ ਨਿਰੰਤਰ ਵਾਧਾ ਕਰੇਗਾ।

**ਪਰਪੱਕਤਾ ਅਤੇ ਸਰੀਰ-ਬਣਤਰਾਂ (Maturation and physical systems)**

ਕਿਸੇ ਪ੍ਰਬੰਧ (ਸਰੀਰਕ ਬਣਤਰ) ਦੀ ਪ੍ਰਫੂਲਤਾ ਇੱਕ ਮਿਕਦਾਰੀ ਤਬਦੀਲੀ ਹੈ। ਜਿਸਦਾ ਸਬੰਧ ਉਸਦੇ ਵੰਸ਼ ਨਾਲ ਹੁੰਦਾ ਹੈ। ਵੰਸ਼ ਉਸਦੇ ਸਾਰੇ ਸਰੀਰਕ ਪ੍ਰਬੰਧਾਂ ਦੀ ਪ੍ਰਫੂਲਤਾ (ਸੰਪੂਰਨ ਵਾਧਾ) ਦਾ ਟੀਚਾ ਮਿਥ ਦਿੰਦਾ ਹੈ। ਵੰਸ਼ ਤੋਂ ਪ੍ਰਾਪਤ ਜੀਵਕ ਆਧਾਰ ਦੇ

ਸੰਪੂਰਨ ਵਾਧੇ ਨੂੰ ਤਦ ਹੀ ਪਾਇਆ ਜਾ ਸਕਦਾ ਹੈ ਜੇ ਬੱਚੇ ਦੀ ਖਾਧ-ਖੁਰਾਕ ਅਤੇ ਸਮਜਿਕ ਮਹੌਲ ਇਸ ਲਈ ਸਾਰਥਿਕ ਹਨ। ਵੰਸ਼ ਤੋਂ ਵਧੇਰੇ ਪ੍ਰਾਪਤ ਜੀਵਕ ਆਧਾਰ ਦੀ ਵਾਧੇ ਦੀ ਨਿਸ਼ਚਤ ਸੀਮਾ ਤੋਂ ਵਧੇਰੇ ਪ੍ਰਫੁੱਲਤਾ ਨਹੀਂ ਹਾਸਲ ਹੋ ਸਕੇਗੀ ਪ੍ਰੰਤੂ ਇਸ ਦੀ ਸਮਰੱਥਾ ਵਿੱਚ ਵਾਧਾ ਕਰਕੇ ਸਿਫਤੀ ਤਬਦੀਲੀ ਲਈ ਰਾਹ ਖੋਲ੍ਹਿਆ ਜਾ ਸਕਦਾ ਹੈ। ਸਿਫਤੀ ਤਬਦੀਲੀ ਲਈ ਸਰੀਰਕ ਬਣਤਰ ਦੀ ਸੰਪੂਰਨਤਾ ਅਤਿ ਜ਼ਰੂਰੀ ਹੈ। ਬੱਚੇ ਦੀ ਦਿਮਾਗੀ ਬਣਤਰ ਦੀ ਸਪੂਰਨਤਾ 12-13 ਸਾਲ ਦੀ ਉਮਰ ਵਿੱਚ ਪ੍ਰਾਪਤ ਹੁੰਦੀ ਹੈ। ਇਹੋ ਕਾਰਣ ਹੈ ਕਿ ਬੱਚੇ ਦੀ ਇਸ ਸੰਪੂਰਨਤਾ ਤੋਂ ਪਹਿਲਾਂ ਅਸੀਂ ਉਸਦੇ ਦਿਮਾਗ ਤੋਂ ਵਧੇਰੇ ਗੁੰਝਲਦਾਰ ਪ੍ਰਕਿਰਿਆਵਾਂ ਨਹੀਂ ਕਰਵਾ ਸਕਦੇ। ਪੰਜ ਸਾਲਾਂ ਦੇ ਬੱਚੇ ਨੂੰ ਦਸਵੀਂ ਦਾ ਸਲੇਬਸ ਨਹੀਂ ਪੜ੍ਹਾਇਆ ਜਾ ਸਕਦਾ। ਜਿਸ ਤਰ੍ਹਾਂ ਪਹਿਲਾਂ ਹੀ ਕਿਹਾ ਗਿਆ ਹੈ ਕਿ ਬੱਚਿਆਂ ਦੇ ਵਾਧੇ ਦੀ ਦਰ ਬਣਤਰ ਦੀ ਪ੍ਰਫੁਲਤਾ ਦੀ ਦਰ ਹਾਲਤਾਂ ਅਤੇ ਵੰਸ਼ਕ ਪ੍ਰਵਿਰਤੀਆਂ ਅਨੁਸਾਰ ਵੱਖੋ-ਵੱਖਰੀ ਹੁੰਦੀ ਹੈ। ਦਿਮਾਗੀ ਤੌਰ 'ਤੇ ਪਛੜੇਪਣ (Retardedness) ਦਾ ਸ਼ਿਕਾਰ ਬੱਚਿਆਂ ਦੀ ਸਿਖਲਾਈ ਦੂਸਰੇ ਬੱਚਿਆਂ, ਜੋ ਕਿ ਉਸੇ ਉਮਰ ਦੇ ਹਨ, ਦੇ ਸਮਾਨ ਨਹੀਂ ਕਰਵਾਈ ਜਾ ਸਕਦੀ। ਸਿਖਲਾਈ ਸਮੇਂ ਅਧਿਆਪਕ ਦਾ ਫਰਜ਼ ਬਣਦਾ ਹੈ ਕਿ ਬੱਚਿਆਂ ਦੇ ਦਿਮਾਗੀ ਵਾਧੇ ਅਤੇ ਵਿਕਾਸ ਦੇ ਅਨੁਪਾਤ ਨੂੰ ਪਛਾਣਦਿਆਂ ਉਹਨਾਂ ਲਈ ਵੱਖੋ-ਵੱਖਰੇ ਪ੍ਰਬੰਧ ਕਰੇ।

ਗੰਭੀਰ ਕਿਸਮ ਦੀਆਂ ਗੁੰਝਲਦਾਰ ਪ੍ਰਕਿਰਿਆਵਾਂ ਕਰਨ ਦੇ ਬੱਚਾ ਉਦੋਂ ਸਮਰੱਥ ਹੋਵੇਗਾ ਜਦੋਂ ਇਸ ਦੀਆਂ ਦਿਮਾਗੀ ਬਣਤਰਾਂ ਪ੍ਰਫੁਲਤਾ ਹਾਸਲ ਕਰ ਲੈਣ। ਇਹ ਕਾਰਣ ਹੈ ਕਿ ਸਿਖਲਾਈ ਸੌਖੇ ਤੋਂ ਔਖੇ ਵੱਲ ਨਿਰੰਤਰ ਚੱਲੇ ਤਾਂ ਕਿ ਵਾਧੇ ਦੇ ਨਾਲ ਦਿਮਾਗੀ ਬਣਤਰਾਂ ਦਾ ਵਿਕਾਸ ਵੀ ਹੁੰਦਾ ਰਹੇ। ਤੁਸੀਂ ਇੱਕ 4-5 ਸਾਲਾਂ ਦੇ ਬੱਚੇ ਨੂੰ ਇਸ ਸੁਆਲ ਦਾ ਠੀਕ ਉੱਤਰ ਦਿੰਦਿਆਂ ਵੀ ਸੰਤੁਸ਼ਟ ਨਹੀਂ ਕਰ ਸਕੋਗੇ ਕਿ ਐਨਟੀਨੇ ਦੁਆਰਾ ਟੀ. ਵੀ. ਉੱਪਰ ਆ ਰਹੀਆਂ ਤਸਵੀਰਾਂ ਦਾ ਵਰਤਾਰਾ ਕੀ ਹੈ। ਐਨਟੀਨੇ ਤੋਂ ਟੀ. ਵੀ. ਤੱਕ ਤਸਵੀਰ ਬਣਨ ਦਾ ਗੁੰਝਲਦਾਰ ਵਰਤਾਰਾ ਅਜੇ ਉਸਦੀ ਸਮਝ ਸਮਰੱਥਾ ਤੋਂ ਬਾਹਰ ਹੈ। ਉਸਨੂੰ ਤੁਸੀਂ ਸਮੁੱਚੀ ਇਲੈਕਟਰਾਨ ਪ੍ਰਣਾਲੀ ਦਾ ਸਿਲਸਿਲਾ ਉਦੋਂ ਤੱਕ ਪੱਲੇ ਨਹੀਂ ਪਾ ਸਕਦੇ ਜਦੋਂ ਤੱਕ ਉਸਦੀਆਂ ਦਿਮਾਗੀ ਬਣਤਰਾਂ ਇਸਦੇ ਕਾਬਲ ਨਹੀਂ ਹੋ ਜਾਂਦੀਆਂ।

**ਭਰੂਣ, ਬਾਲ ਅਤੇ ਵਿਰਾਸਤ**

ਜ਼ਿੰਦਗੀ ਦੀ ਸ਼ੁਰੂਆਤ ਨਰ ਅਤੇ ਮਾਦਾ ਵੱਲੋਂ ਆਏ ਦੋ ਸੈਲਾਂ ਦੀ ਇੱਕ ਜੁਟਤਾ ਤੋਂ ਹੁੰਦੀ ਹੈ। ਮਾਦਾ ਵੱਲੋਂ ਆਏ ਅੰਡੇ ਨੂੰ 'ਓਵਮ' (Ovam) ਅਤੇ ਨਰ ਵੱਲੋਂ ਆਏ ਸੈਲਾਂ

ਨੂੰ 'ਸਪਰਮ' (Sperm) ਕਿਹਾ ਜਾਂਦਾ ਹੈ। ਦੋਹਾਂ ਦੀ ਇੱਕਜੁਟਤਾ ਤੋਂ ਉਸਰਿਆ ਭਰੂਣ ਆਪਣੇ ਅੰਦਰ ਦੋ ਵਿਰਾਸਤਾਂ ਸਮੋਈ ਬੈਠਾ ਹੁੰਦਾ ਹੈ। ਮਾਤਾ ਅਤੇ ਪਿਤਾ ਦੀ ਸਾਂਝੀ ਭਰੂਣ ਮਾਤਾ ਦੀ ਬੱਚਾਦਾਨੀ ਅੰਦਰ ਪ੍ਰਾਪਤ ਖੁਰਾਕ ਦੇ ਸਹਾਰੇ ਲਗਾਤਾਰ ਵਾਧੇ ਅਤੇ ਵਿਕਾਸ ਦੀ ਪ੍ਰਕਿਰਿਆ ਵਿੱਚੋਂ ਗੁਜ਼ਰਦੀ ਹੈ। ਮਾਤਾ ਦੀ ਖੁਰਾਕ ਅਤੇ ਉਸਨੂੰ ਪ੍ਰਾਪਤ ਸਮਾਜਿਕ ਮਹੌਲ ਇਸਦੀ ਉਸਾਰੀ ਲਈ ਅਹਿਮ ਰੋਲ ਅਦਾ ਕਰਦੇ ਹਨ। ਜਨਮ ਵੇਲੇ ਬੱਚੇ ਦੀਆਂ ਸਰੀਰਕ ਬਣਤਰਾਂ ਦਾ ਰੁਝਾਨ ਆਪਣੇ ਵਾਧੇ ਦੀ ਦਿਸ਼ਾ ਅਤੇ ਗਤੀ ਦੋਵੇਂ ਵਿਰਾਸਤਾਂ ਤੋਂ ਪ੍ਰਾਪਤ ਜੀਵਕ-ਆਧਾਰ ਦੇ ਅਨੁਸਾਰੀ ਹੁੰਦਾ ਹੈ। ਉਸਦੀ ਮਾਨਸਿਕਤਾ ਵਿੱਚ ਮੁਢਲੇ ਰੁਝਾਨ ਇਹਨਾਂ ਵਿਰਾਸਤਾਂ ਨਾਲ ਮਿਲਦੇ ਜੁਲਦੇ ਹੁੰਦੇ ਹਨ ਜਿਨ੍ਹਾਂ ਨੂੰ ਸਮਾਜਿਕ ਅਮਲ ਨਵਾਂ ਮੋੜ ਦਿੰਦਾ ਹੈ। ਜੀਵ-ਵਿਗਿਆਨ ਅਨੁਸਾਰ ਉਪਜਾਊ ਸੈਲ (ਭਰੂਣ) ਅੰਦਰ ਕਰੋਮੋਸ਼ੋਮਜ਼ ਦੇ 23 ਜੋੜੇ ਹੁੰਦੇ ਹਨ ਅਤੇ ਹਰੇਕ ਜੋੜਾ ਨਰ ਅਤੇ ਮਾਦਾ ਤੋਂ ਪ੍ਰਾਪਤ ਕਰੋਮੋਸ਼ੋਮਜ਼ ਦਾ ਬਣਿਆ ਹੁੰਦਾ ਹੈ। ਹਰੇਕ ਜੋੜੇ ਅੰਦਰ ਮਾਦਾ ਅਤੇ ਨਰ ਦੋਵਾਂ ਦੇ ਲੱਛਣ ਮੌਜੂਦ ਹੁੰਦੇ ਹਨ। ਇੱਕ ਜੋੜੇ ਕਰੋਮੋਸ਼ੋਮਜ਼ ਵਿੱਚੋਂ ਜਿਹੜਾ ਕਰੋਮੋਸ਼ੋਮ ਭਾਰੂ ਹੁੰਦਾ ਹੈ ਬੱਚਾ ਉਸੇ ਤਰ੍ਹਾਂ ਦੇ ਰੁਝਾਨਾਂ ਦਾ ਪ੍ਰਗਟਾਵਾ ਕਰਦਾ ਹੈ। ਭਾਵ ਜੇ ਨਰ ਕਰੋਮੋਸ਼ੋਮ ਭਾਰੂ ਹੈ ਤਾਂ ਬੱਚੇ ਅੰਦਰ ਪਿਤਾ ਵਾਲੇ ਲੱਛਣ ਨਜ਼ਰ ਆਉਂਣਗੇ। ਇਸ ਧਾਗੇ ਨੁਮਾ ਕਰੋਮੋਸ਼ੋਮ ਦੇ ਜੋੜੇ ਨੂੰ ਹੀ ਅਸੀਂ 'ਜ਼ੀਨਜ਼' ਕਹਿੰਦੇ ਹਾਂ। ਇੱਕ ਵਿਅਕਤੀ ਦਾ ਦੂਜੇ ਵਿਅਕਤੀ ਨਾਲੋਂ ਵਖਰੇਵਾਂ ਅਸੀਂ ਇਹਨਾਂ ਜ਼ੀਨਜ਼ ਦੀ ਭਿੰਨਤਾ ਕਰਕੇ ਹੀ ਦੇਖਦੇ ਹਾਂ।

**ਵਾਧੇ ਅਤੇ ਵਿਕਾਸ ਦਾ ਅਮਲ ਅਤੇ ਸਿਧਾਂਤ**

ਜੀਵਾਂ ਅੰਦਰ ਵਾਧੇ ਦੀ ਨਿਸ਼ਚਤ ਸੀਮਾ ਹਾਸਲ ਕਰਨ ਲਈ ਜਿਥੇ ਸਮਾਨਤਾਵਾਂ ਹਨ ਉਥੇ ਅਸਮਾਨਤਾਵਾਂ ਵੀ ਹਨ। ਇਸਨੂੰ ਸਮਝਣ ਲਈ ਅਸੀਂ ਹੇਠ ਲਿਖੇ ਨੁਕਤਿਆਂ ਨੂੰ ਵਿਚਾਰ ਅਧੀਨ ਲੈਂਦੇ ਹਾਂ:

(1) ਪਰਪੱਕਤਾ (Maturation) :- ਪਰਪੱਕਤਾ ਪ੍ਰਾਪਤ ਕਰਨ ਲਈ ਵਾਧੇ ਦਾ ਰੁਝਾਨ ਸਾਰੇ ਜੀਵਾਂ ਅੰਦਰ ਹੀ ਹੁੰਦਾ ਹੈ। ਹਰ ਜੀਵ ਭਰੂਣ ਤੋਂ ਪੂਰਨਤਾ ਵੱਲ ਲਗਾਤਾਰ ਵਧਦਾ ਹੈ।

(2) ਵੰਸ਼ਕ ਤਬਦੀਲੀਆਂ ਮਿਕਦਾਰੀ ਤਬਦੀਲੀਆਂ ਹਨ। ਸਮਾਜਿਕ ਅਮਲ ਅਤੇ ਮੁਸ਼ਕਤ ਸਿਫਤੀ ਤਬਦੀਲੀਆਂ ਲਿਆਉਂਦੀਆਂ ਹਨ ਭਾਵ ਸਰੀਰਕ ਬਣਤਰਾਂ ਦੀ ਸਮਰੱਥਾ ਨਿਰਧਾਰਤ ਕਰਦੀਆਂ ਹਨ। ਸਮਾਜਿਕ ਅਮਲ ਸਰੀਰਕ ਬਣਤਰਾਂ ਦੀ ਕਾਰਜ਼-ਕੁਸ਼ਲਤਾ ਨੂੰ ਪ੍ਰਭਾਵਤ ਕਰਦਾ ਹੈ। ਜਿਤਨਾ ਕੋਈ ਜੀਵ ਸਮਜਿਕ ਅਮਲ ਅਤੇ ਸੰਘਰਸ਼ ਵਿੱਚ ਭਾਗ

ਲੈਂਦਾ ਹੈ ਉਸੇ ਅਨੁਸਾਰ ਉਸਦੀ ਸਮਰੱਥਾ ਵਧਦੀ ਹੈ। ਡਾਰਵਿਨ ਅਨੁਸਾਰ ਸੰਘਰਸ਼ ਜੀਵਨਦਾਤਾ ਹੈ।

(3) ਨਵ-ਜਾਤ ਅੰਦਰ ਸਰੀਰਕ ਬਣਤਰਾਂ ਦੀ ਭਿੰਨਤਾ ਦਾ ਆਧਾਰ ਵਿਰਾਸਤ ਹੈ ਜੋ ਭਰੂਣ ਵਿਚਲੇ ਕਰੋਮੋਸ਼ੋਮਜ਼ ਦੇ ਜੋੜਿਆਂ ਵਿੱਚ ਨਿਰਧਾਰਤ ਹੁੰਦੀ ਹੈ। ਸਿਖਲਾਈ ਸਰੀਰਕ ਬਣਤਰਾਂ ਦੀ ਦਿਸ਼ਾ ਅਤੇ ਦਸ਼ਾ ਬਦਲਦੀ ਹੈ।

(4) ਕਰੋਮੋਸ਼ੋਮਜ਼ ਵਿਚਲਾ ਜ਼ੀਨਜ਼ ਭੰਡਾਰ ਦਾ ਅੱਧਾ ਹਿੱਸਾ ਮਾਦਾ ਦਾ ਹੁੰਦਾ ਹੈ ਅਤੇ ਅੱਧਾ ਨਰ ਦਾ। ਮਾਦਾ ਕੇਵਲ X ਕਰੋਮੋਸ਼ੋਮਜ਼ ਉਪਜਾਊ ਸੈੱਲ ਲਈ ਦਿੰਦੀ ਹੈ ਜਦ ਕਿ ਨਰ X ਅਤੇ Y ਦੋਵੇਂ।

(5) ਇੱਕੋ ਪ੍ਰੀਵਾਰ ਦੇ ਮੈਂਬਰਾਂ ਵਿੱਚ, ਦੂਸਰਿਆਂ ਦੀ ਬਿਨਸਬਤ, ਸਰੀਰ ਬਣਤਰਾਂ ਵਿੱਚ ਵਧੇਰੇ ਸਮਰੂਪਤਾ ਹੁੰਦੀ ਹੈ। ਮਾਤਾ ਦੀ ਬੱਚਾਦਾਨੀ ਵਿੱਚ ਇੱਕੋ ਭਰੂਣ ਦੇ ਦੋ ਭਾਗ ਬਣਨ ਤੇ ਪ੍ਰਾਪਤ ਜੌੜੇ ਬੱਚਿਆਂ ਦਾ ਸੈਕਸ ਇੱਕੋ ਹੋਵੇਗਾ ਅਤੇ ਉਹਨਾਂ ਦੀਆਂ ਸਰੀਰਕ ਬਣਤਰਾਂ ਵੀ ਇੱਕੋ ਜਿਹੀਆਂ ਹੋਣਗੀਆਂ।

(6) ਕੁਝ ਜ਼ੀਨਜ਼ ਦੂਸਰਿਆਂ ਦੀ ਬਿਨਸਬਤ ਵਧੇਰੇ ਤਾਕਤਵਰ ਹੁੰਦੇ ਹਨ। ਜੇ ਇਹ ਜ਼ੀਨਜ਼ ਮਾਦਾ ਨਾਲ ਸਬੰਧਤ ਹੋਣ ਤਾਂ ਬੱਚਾ ਮਾਦਾ ਦੇ ਵਧੇਰੇ ਸਮਰੂਪ ਹੋਵੇਗਾ। ਜੇ ਨਰ ਨਾਲ ਸਬੰਧਤ ਹੋਣ ਤਾਂ ਉਸ ਦੇ ਕਮਜ਼ੋਰ ਜ਼ੀਨਜ਼ ਦੀਆਂ ਵਿਸ਼ੇਸ਼ਤਾਵਾਂ ਦਬ ਜਾਂਦੀਆਂ ਹਨ।

ਅਧਿਆਏ-3

## ਬਾਲ-ਮਨੋਵਿਸ਼ਲੇਸ਼ਣ, ਮਨੋਵਿਗਿਆਨ ਅਤੇ ਮਨੋਚਕਿਤਸਾ

ਇਹਨਾਂ ਤਿੰਨਾਂ ਦਾ ਸਬੰਧ ਮਨੁੱਖੀ ਮਾਨਸਿਕਤਾ ਨਾਲ ਹੈ। ਮਨੋਵਿਸ਼ਲੇਸ਼ਣ ਮਨੋਵਿਗਿਆਨੀਆਂ ਅਤੇ ਮਨੋਚਕਿਤਸਕਾਂ ਦੁਆਰਾ ਦੂਸਰਿਆਂ ਦੇ ਮਨ ਬਾਰੇ ਜਾਨਣ ਦੀ ਵਿਧੀ ਹੈ। ਇਸ ਵਿਧੀ ਦੁਆਰਾ ਮਨੋਵਿਗਿਆਨੀ ਅਤੇ ਮਨੋਚਕਿਤਸਕ ਬੱਚਿਆਂ ਅਤੇ ਵਿਅਕਤੀਆਂ ਦੇ ਮਨਾਂ ਦਾ ਵਿਸ਼ਲੇਸ਼ਣ ਕਰਦੇ ਹਨ। ਉਹਨਾਂ ਦੇ ਵਿਵਹਾਰਾਂ ਵਿਚਲੀਆਂ ਤਬਦੀਲੀਆਂ ਅਤੇ ਉਹਨਾਂ ਦੇ ਕਾਰਣਾਂ ਨੂੰ ਲੱਭਣ ਦਾ ਯਤਨ ਕਰਦੇ ਹਨ। ਇਤਨਾ ਹੀ ਨਹੀਂ ਤਬਦੀਲੀਆਂ ਅਤੇ ਕਾਰਣਾਂ ਦੀ ਪੜਤਾਲ ਕਰਨ ਤੋਂ ਬਾਅਦ ਇਹਨਾਂ ਨੂੰ ਠੀਕ ਦਿਸਾ ਪ੍ਰਦਾਨ ਕਰਨ ਲਈ ਉਹ ਵੱਖ ਵੱਖ ਢੰਗ-ਤਰੀਕਿਆਂ ਦੀ ਤਲਾਸ਼ ਕਰਦੇ ਰਹਿੰਦੇ ਹਨ। ਬੱਚੇ ਦਾ ਮਨੋਵਿਸ਼ਲੇਸ਼ਣ ਕਰਨਾ ਬਨਿਸਬਤ ਕਿਸੇ ਪਕਰੌੜ ਵਿਅਕਤੀ ਨਾਲੋਂ ਵਧੇਰੇ ਸੌਖਾ ਅਤੇ ਸਥਾਈ ਹੈ। ਬਾਲ ਮਨੋਵਿਸ਼ਲੇਸ਼ਣ ਨੇ ਬਾਲ ਮਨੋਚਕਿਤਸਕਤਾ ਨੂੰ ਦੇਣਾਂ ਦਿੱਤੀਆਂ ਹਨ। ਪਹਿਲਾ ਕੇਸ ਹਿਸਟੀਰੀਆ ਦੇ ਵਿਸਥਾਰ ਦੀ ਨਿੱਕੀ ਨਿੱਕੀ ਗੱਲ ਦਾ ਅਧਿਐਨ ਕਰਨ ਦਾ ਰੁਝਾਨ ਅਤੇ ਦੂਸਰਾ ਇਹ ਧਾਰਨਾ ਕਿ ਧੁਰ ਬਚਪਨ ਤੋਂ ਹੀ ਮਨੁੱਖੀ ਮਾਨਸਿਕਤਾ ਉਸਰਨੀ ਸ਼ੁਰੂ ਹੋ ਜਾਂਦੀ ਹੈ। ਭਾਵ ਮਨੁੱਖ ਦੇ ਵਿਵਹਾਰ ਅਤੇ ਸਮੁੱਚੀ ਮਾਨਸਿਕਤਾ ਦੀਆਂ ਜੜ੍ਹਾਂ ਉਸਦੇ ਬਚਪਨ ਵਿੱਚ ਮਿਲਦੀਆਂ ਹਨ। ਬਾਲ ਮਨੋਵਿਸ਼ਲੇਸ਼ਣ ਨੇ ਸਾਡਾ ਧਿਆਨ ਬਚਪਨ ਵਿੱਚ ਵਾਪਰੇ ਹਾਦਸਿਆਂ ਭਾਵ ਸਦਮਿਆਂ ਵੱਲ ਖਿੱਚਿਆ ਹੈ ਜਿਨ੍ਹਾਂ ਕਾਰਣ ਅਨੇਕਾਂ ਮਨੋਸਰੀਰਕ ਅਤੇ ਮਾਨਸਿਕ ਵਿਕਾਰ ਮਨੁੱਖ ਦੇ ਵਾਧੇ ਅਤੇ ਵਿਕਾਸ ਦੌਰਾਨ ਵਿਕਸਤ ਹੁੰਦੇ ਹਨ।

ਮਨੋਵਿਸ਼ਲੇਸ਼ਣ ਵਿਧੀ ਕਿਉਂਕਿ ਨਿਰੋਲ ਮਨੌਤਾਂ ਤੇ ਆਧਾਰਤ ਹੈ ਲਾਗੂ ਕਰਨ ਵਿੱਚ ਕਾਫੀ ਕਠਨਾਈਆਂ ਆਉਂਦੀਆਂ ਹਨ। ਦੇਖਿਆ ਗਿਆ ਹੈ ਕਿ ਅਜਿਹੇ ਕਾਰਣ ਵੀ ਹਨ ਜਿਹੜੇ ਇੱਕ ਵਿਅਕਤੀ ਲਈ ਮਾਨਸਿਕ ਬਖੇੜੇ ਪੈਦਾ ਕਰਦੇ ਹਨ ਜਦੋਂਕਿ ਇਹੋ ਕਾਰਣ ਇੱਕ ਦੂਸਰੇ ਲਈ ਵਰਦਾਨ ਸਾਬਤ ਹੁੰਦੇ ਹਨ ਜਾਂ ਫਿਰ ਇਹਨਾਂ ਦਾ ਉਸਦੀ ਮਾਨਸਿਕਤਾ ਤੇ ਤਿਲ ਭਰ ਵੀ ਅਸਰ ਨਹੀਂ ਹੁੰਦਾ ਹੈ। ਦੂਸਰਾ ਮਨੋਵਿਸ਼ਲੇਸ਼ਣ ਦਾ ਸਰਬ-ਮਨੋਵਾਦੀ ਹੋਣਾ ਹੈ। ਇਸਦਾ ਭਾਵ ਕਿ ਸਾਰੀ ਸ੍ਰਿਸ਼ਟੀ ਮਨੋਵਾਦੀ ਹੈ ਅਤੇ ਹਰ ਸਰੀਰਕ ਘਟਨਾਕ੍ਰਮ ਦਾ ਕਾਰਣ ਦਿਮਾਗ ਦੀ ਬਣਤਰ ਅੰਦਰ ਪਿਆ ਹੈ ਭਾਵ ਦਿਮਾਗ ਅੰਦਰ ਹੀ ਹਰ ਵਿਕਾਰ ਦੀ ਭੂਮਿਕਾ ਸਿਰਜੀ ਜਾਂਦੀ ਹੈ। ਇਸ ਤਰ੍ਹਾਂ ਦਾ ਮਨੋਵਾਦ ਇੱਕ ਤੀਬਰ ਕਿਸਮ ਦਾ ਮਨੋਵਾਦ ਹੈ, ਮਨੋਵਿਸ਼ਲੇਸ਼ਣ ਹੈ ਜਿਹੜਾ ਮਨੋਚਕਿਤਸਾ ਨੂੰ ਰੱਦ ਕਰਦਾ ਹੈ ਅਤੇ ਇੱਕ

ਕਿਸਮ ਦੇ ਭਰਮਵਾਦ ਨੂੰ ਜਨਮ ਦਿੰਦਾ ਹੈ ਅਤੇ ਸਮਾਜ ਵਿਚਲੇ ਉਹਨਾਂ ਲੋਕਾਂ ਦੇ ਹੱਕ ਵਿੱਚ ਭੁਗਤਦਾ ਹੈ ਜਿਹੜੇ ਦਵਾਈਆਂ ਦੁਆਰਾ ਇਲਾਜ ਦੇ ਸਖ਼ਤ ਵਿਰੋਧੀ ਹਨ ਅਤੇ ਆਤਮਕ ਸ਼ਾਂਤੀ ਰਾਹੀਂ ਹਰ ਸਮੱਸਿਆ ਦਾ ਹੱਲ ਚਿਤਵਦੇ ਹਨ। ਅਜਿਹਾ ਰੁਝਾਨ ਲੋਕਾਂ ਨੂੰ ਮੂਲਵਾਦ ਵੱਲ ਧੱਕਦਾ ਹੈ ਅਤੇ ਬਾਬਿਆਂ, ਚੇਲਿਆਂ, ਜੋਤਿਸ਼ੀਆਂ ਆਦਿ ਦੇ ਚੁੰਗਲ ਵਿੱਚ 'ਫਸਣ' ਲਈ ਪ੍ਰੇਰਦਾ ਹੈ।

ਮਨੋਵਿਗਿਆਨੀਆਂ ਅਤੇ ਮਨੋਚਕਿਤਸਕਾਂ ਦੁਆਰਾ ਫਿਰ ਵੀ ਇਸ ਵਿਧੀ ਦਾ ਵਰਤਿਆ ਜਾਣਾ ਸਾਬਤ ਕਰਦਾ ਹੈ ਕਿ ਇਹ ਕਾਫੀ ਲਾਹੇਵੰਦ ਹੈ। ਪਰ ਇਸਨੂੰ ਵਰਤੇ ਜਾਣ ਵੇਲੇ ਕਾਫੀ ਇਹਤਿਆਤ ਦੀ ਲੋੜ ਹੈ। ਮਰੀਜ਼ ਤੋਂ ਮਰੀਜ਼ ਜਾਂ ਵਿਅਕਤੀ ਤੋਂ ਵਿਅਕਤੀ ਤੱਕ ਵਰਤੇ ਜਾਣ ਵੇਲੇ ਇਸਨੂੰ ਲੋੜ ਮੁਤਾਬਿਕ ਲਚਕੀਲਾ ਬਣਾਇਆ ਜਾ ਸਕਦਾ ਹੈ। ਜਿਸ ਤਰ੍ਹਾਂ ਪਹਿਲਾਂ ਦੱਸਿਆ ਜਾ ਚੁੱਕਿਆ ਹੈ ਕਿ ਇੱਕੋ ਕਿਸਮ ਦਾ ਕਾਰਣ ਵੱਖ ਵੱਖ ਵਿਅਕਤੀਆਂ ਉਪਰ ਆਪਣਾ ਵੱਖੋ ਵੱਖਰਾ ਅਸਰ ਕਰੇਗਾ। ਇਸ ਪਿੱਛੇ ਕੰਮ ਕਰਦੀ ਹੈ ਵਿਅਕਤੀ ਦੀ ਆਪਣੀ ਮਾਨਸਿਕਤਾ ਅਤੇ ਉਸ ਪ੍ਰਤੀ ਪ੍ਰਤੀਕਰਮ ਕਰਨ ਦੀ ਤੀਬਰਤਾ। ਜਿੰਨਾ ਜਿਆਦਾ ਵਿਅਕਤੀ ਕਾਰਣ ਪ੍ਰਤੀ ਸੁਚੇਤ ਹੋਵੇਗਾ ਉਤਨੀ ਹੀ ਉਸਦੇ ਪ੍ਰਤੀਕਰਮ ਦੀ ਤੀਬਰਤਾ ਵਧੇਗੀ। ਮਨੋਵਿਗਿਆਨੀ ਅਤੇ ਮਨੋਚਕਿਤਸਕ ਦੋਵੇਂ ਆਪਣੇ ਕਾਰਜਾਂ ਅਤੇ ਖੇਤਰਾਂ ਦੇ ਵਖਰੇਵਿਆਂ ਕਾਰਣ ਇਸਨੂੰ ਆਪਣੇ ਮੁਤਾਬਿਕ ਢਾਲਦੇ ਹਨ ਅਤੇ ਵਿਗਿਆਨਕ ਨਜ਼ਰੀਏ ਤੋਂ ਇਸ ਵਿਧੀ ਦਾ ਪ੍ਰਯੋਗ ਕਰਦੇ ਹਨ।

**ਮਨੋਵਿਗਿਆਨੀ ਅਤੇ ਮਨੋਚਕਿਤਸਕ ਵਿਚਲਾ ਫਰਕ**

ਮਨੋਵਿਗਿਆਨੀ ਅਤੇ ਮਨੋਚਕਿਤਸਕ ਦੋਵਾਂ ਵਿੱਚ ਇਹਨਾਂ ਦੇ ਕਾਰਜਾਂ ਅਤੇ ਨਿਸ਼ਾਨਿਆਂ ਕਾਰਣ ਕਾਫੀ ਫਰਕ ਹੈ। ਪ੍ਰੰਤੂ ਇਹ ਵੀ ਧਿਆਨ ਵਿੱਚ ਰੱਖਣਾ ਪਵੇਗਾ ਕਿ ਇਹ ਇੱਕ ਦੂਸਰੇ ਦੇ ਸਹਿਯੋਗੀ ਹਨ ਅਤੇ ਠੀਕ ਮਨੋਵਿਸ਼ਲੇਸ਼ਣ ਲਈ ਇੱਕ ਦੂਸਰੇ ਦੇ ਪੂਰਕ ਹਨ। ਇਹਨਾਂ ਦੋਵਾਂ ਦਾ ਅਧਿਐਨ ਕੇਂਦਰ ਮਨੁੱਖੀ ਮਾਨਸਿਕਤਾ ਹੈ। ਮਨੋਚਕਿਤਸਕ ਦਿਮਾਗੀ ਤੌਰ ਤੇ ਬੀਮਾਰ ਵਿਅਕਤੀਆਂ ਦੀ ਮਾਨਸਿਕਤਾ ਦਾ ਅਧਿਐਨ ਕਰਦਾ ਹੈ ਅਤੇ ਇਲਾਜ ਕਰਨ ਲਈ ਵੱਖ ਵੱਖ ਵਿਧੀਆਂ ਵਰਤਦਾ ਹੈ ਜਦੋਂ ਕਿ ਮਨੋਵਿਗਿਆਨੀ ਦਾ ਸਬੰਧ ਤੰਦਰੁਸਤ ਮਾਨਸਿਕਤਾ ਵਾਲੇ ਵਿਅਕਤੀਆਂ ਨਾਲ ਹੈ। ਦੋਨਾਂ ਦੇ ਖੋਜ ਕਰਨ ਦੇ ਢੰਗ ਤਰੀਕੇ ਆਪੋ ਆਪਣੇ ਹਨ ਅਤੇ ਉਹਨਾਂ ਦੀ ਖੋਜ ਦੇ ਖੇਤਰ ਵੀ ਵੱਖਰੇ ਵੱਖਰੇ ਹਨ। ਮਨੋਵਿਗਿਆਨੀ ਦਿਮਾਗੀ ਵਰਤਾਰਿਆਂ ਜਿਸ ਤਰ੍ਹਾਂ ਸੋਚਣਾ, ਯਾਦ ਕਰਨਾ, ਧਿਆਨ ਕਰਨਾ ਜਾਂ ਨਾ ਕਰਨਾ, ਸਿਖਲਾਈ ਵਿੱਚ ਰੁਚੀ ਲੈਣਾ ਜਾਂ ਨਾ ਲੈਣਾ ਆਦਿ ਦਾ ਅਧਿਐਨ

ਕਰਦਾ ਹੈ ਜਦੋ ਕਿ ਇੱਕ ਮਨੋਚਕਿਤਸਕ ਵਿਅਕਤੀ ਦੇ ਦਿਮਾਗੀ ਇਲਾਜ ਲਈ ਉਸਦੀ ਮਾਨਸਿਕਤਾ ਦਾ ਵਿਸ਼ਲੇਸ਼ਣ ਕਰਦਾ ਹੈ ਭਾਵ ਉਹਨਾਂ ਲੱਛਣਾਂ ਅਤੇ ਕਾਰਣਾ ਦਾ ਪਤਾ ਲਾਉਂਦਾ ਹੈ ਜਿਨ੍ਹਾਂ ਕਾਰਣ ਵਿਅਕਤੀ ਨਾਲ ਸਬੰਧਤ ਮਨੋਵਿਕਾਰ ਪੈਦਾ ਹੋਇਆ ਅਤੇ ਫਿਰ ਇਲਾਜ ਲਈ ਫਾਰਮੂਲੇ ਤਿਆਰ ਕਰਦਾ ਹੈ ਅਤੇ ਸੁਝਾਅ ਦਿੰਦਾ ਹੈ। ਪਿਛਲੇ ਸੈਂਕੜੇ ਸਾਲਾਂ ਤੋਂ ਮਨੋਵਿਗਿਆਨੀਆਂ ਨੇ ਵਿਆਕਤੀਆਂ ਤੇ ਆਪਣੇ ਤਜਰਬੇ ਕਰਕੇ ਅਨੇਕਾਂ ਠੋਸ ਸਿੱਟੇ ਕੱਢੇ ਜਿਹਨਾਂ ਦਾ ਲਾਹਾ ਮਨੋਚਕਿਤਸਾ ਵਿੱਚ ਲਗਾਤਾਰ ਲਿਆ ਜਾਂਦਾ ਹੈ। ਮਨੋਵਿਗਿਆਨੀ ਮਨੋਚਕਿਤਸਕ ਦੀ ਸਹਾਇਤਾ ਕਰਦਾ ਹੈ ਤਾਂ ਕਿ ਉਹ ਵਿਅਕਤੀ ਜਾਂ ਬੱਚੇ ਦੇ ਮਨ ਦੀ ਠੀਕ ਪੜਤਾਲ ਕਰ ਸਕੇ।

ਆਧੁਨਿਕ ਮਨੋਵਿਗਿਆਨ ਮਨੋਚਕਿਤਸਾ ਦੇ ਬਹੁਤ ਹੀ ਨਜ਼ਦੀਕ ਹੈ। ਪ੍ਰੰਤੂ ਦੇਖਣ ਵਿੱਚ ਆਇਆ ਹੈ ਕਿ ਮਨੋਚਕਿਤਸਕ ਆਪਣੀ ਇਲਾਜ ਪ੍ਰਣਾਲੀ ਸਮੇਂ ਘੱਟ ਹੀ ਮਨੋਵਿਗਿਆਨ ਦਾ ਸਹਾਰਾ ਲੈਂਦੇ ਹਨ। ਮਨੋਚਕਿਤਸਾ ਵਿੱਚ ਨਾ ਕੇਵਲ ਮਨੋਵਿਗਿਆਨ ਦੀ ਹੀ ਲੋੜ ਹੈ ਸਗੋਂ ਸਰੀਰ ਵਿਗਿਆਨ ਵੀ ਆਪਣੀ ਅਹਿਮੀਅਤ ਰੱਖਦਾ ਹੈ। ਮੇਰੇ ਪਾਸ ਇਸ ਤਰ੍ਹਾਂ ਦੇ ਅਨੇਕਾਂ ਕੇਸ ਆਏ ਹਨ ਜਿਹਨਾਂ ਦੀਆਂ ਮਾਨਸਿਕ ਸਮੱਸਿਆਵਾਂ ਦੇ ਹੱਲ ਲਈ ਮਨੋਵਿਗਿਆਨ ਦੀ ਬਹੁਤ ਜਰੂਰਤ ਸੀ ਅਤੇ ਮਨੋਚਕਿਤਸਾਂ ਵੱਲੋਂ ਬਿਨਾਂ ਕੋਈ ਠੋਸ ਸੁਝਾਵਾਂ ਦੇ ਉਹਨਾਂ ਦਾ ਇਲਾਜ ਕੇਵਲ ਦਵਾਈਆਂ ਦੇ ਸਹਾਰੇ ਹੀ ਕਰਨ ਦਾ ਯਤਨ ਕੀਤਾ ਪ੍ਰੰਤੂ ਇਹ ਮਾਨਸਿਕ ਰੋਗੀਆ ਦੇ ਵਿਵਹਾਰ ਵਿੱਚ ਲਗਾਤਾਰ ਦਵਾਈ ਦੀ ਵਰਤੋਂ ਦੇ ਬਾਵਜੂਦ ਕੋਈ ਬਹੁਤਾ ਫਰਕ ਨਹੀਂ ਪਿਆ। ਉਹਨਾਂ ਦੀ ਦਵਾਈ ਜਾਰੀ ਰੱਖੀ ਗਈ ਪ੍ਰੰਤੂ ਨਾਲ ਹੀ ਹਦਾਇਤਾਂ ਦਿੱਤੀਆਂ ਗਈਆਂ ਕਿ ਉਹਨਾਂ ਨੂੰ ਮੇਰੇ ਨਾਲ ਕਈ ਬੈਠਕਾਂ ਸਾਂਝੀਆਂ ਕਰਨੀਆਂ ਪੈਣਗੀਆਂ। ਮਨੋਵਿਸ਼ਲੇਸ਼ਣ ਦੀ ਮਨੋਵਿਗਿਆਨਕ ਵਿਧੀ ਦੁਆਰਾ ਉਹਨਾ ਦੀਆਂ ਮਾਨਸਿਕ ਸਮੱਸਿਆਵਾਂ ਦੀ ਤਹਿ ਤੱਕ ਜਾਣ ਦਾ ਯਤਨ ਕੀਤਾ ਜਾਂਦਾ ਰਿਹਾ ਤੇ ਉਹਨਾਂ ਪ੍ਰਤੀ ਉਹਨਾਂ ਦੀ ਸਵੇਦਨਸ਼ੀਲਤਾ ਵਿੱਚ ਤਬਦੀਲੀ ਲਿਆਂਦੀ ਗਈ। ਇਸ ਤਰ੍ਹਾਂ ਇਹਨਾਂ ਦਾ ਮਾਨਸਿਕ ਇਲਾਜ ਬੜੀ ਤੇਜ਼ੀ ਨਾਲ ਹੋਣ ਲੱਗਿਆ ਤਕਰੀਬਨ ਚਾਰ ਤੋਂ ਛੇ ਤੱਕ ਬੈਠਕਾਂ ਕਰਕੇ ਉਹਨਾਂ ਦੇ ਵਿਚਾਰਾਂ ਵਿੱਚ ਠੋਸ ਤਬਦੀਲੀ ਲਿਆਂਦੀ ਗਈ ਅਤੇ ਉਹ ਨਾਰਮਲ ਹਾਲਤਾਂ ਵੱਲ ਮੁੜ ਆਉਂਣ ਵਿੱਚ ਸਫਲ ਰਹੇ।

ਬਠਿੰਡਾ ਜਿਲ੍ਹੇ ਦੀ ਤਹਿਸੀਲ ਰਾਮਪੁਰਾ ਤੋਂ ਇੱਕ ਹੀਣਭਾਵਨਾ ਦਾ ਸ਼ਿਕਾਰ ਮਰੀਜ਼ ਮੇਰੇ ਪਾਸ ਲਿਆਂਦਾ ਗਿਆ। ਉਸਦੀ ਸਾਰੀ ਕੇਸ ਹਿਸਟਰੀ ਲਈ ਗਈ ਅਤੇ ਜਿਨ੍ਹਾਂ ਵੀ ਮਨੋਚਕਿਤਸਕਾਂ ਪਾਸੋਂ ਉਸ ਨੇ ਆਪਣਾ ਇਲਾਜ ਕਰਵਾਉਣ ਦਾ ਯਤਨ ਕੀਤਾ ਸਭ

ਬਾਰੇ ਉਸਦੇ ਵਿਚਾਰ ਲਏ ਗਏ। ਪੰਜਾਬ ਤੋਂ ਬਾਹਰੋਂ ਵੀ ਉਸਨੇ ਪ੍ਰਸਿੱਧ ਮਨੋਚਕਿਤਸਕਾਂ ਕੋਲੋਂ ਆਪਣਾ ਇਲਾਜ ਕਰਵਾਇਆ। ਲੱਗਭਗ ਸਾਰੇ ਦੇ ਸਾਰੇ ਮਨੋਚਕਿਤਸਕ ਉਸਨੂੰ ਕੇਵਲ ਦਵਾਈਆਂ ਤੱਕ ਹੀ ਸੀਮਤ ਰੱਖਦੇ ਰਹੇ। ਦਵਾਈਆਂ ਦੀ ਇੱਕ ਚੰਗੀ ਲਿਸਟ ਉਸਦੇ ਪਾਸ ਸੀ। ਉਸਦੇ ਸਰੀਰਕ ਲੱਛਣ ਵਿੱਚੋਂ ਸਭ ਤੋਂ ਉਭਰ ਕੇ ਆਉਣ ਵਾਲਾ ਲੱਛਣ ਕਿਸੇ ਨਾਲ ਅੱਖਾਂ ਮਿਲਾਕੇ ਗੱਲ ਕਰਨ ਦੀ ਅਸਮਰੱਥਾ ਸੀ। ਇਥੇ ਜ਼ਰੂਰੀ ਤਾਂ ਇਹ ਬਣਦਾ ਸੀ ਕਿ ਮਨੋਵਿਗਿਆਨਕ ਵਿਸ਼ਲੇਸ਼ਣ ਦੁਆਰਾ ਉਸਦੇ ਅੰਦਰੋਂ ਹੀਣਭਾਵਨਾ ਨੂੰ ਉਚੇੜਿਆ ਜਾਂਦਾ ਅਤੇ ਉਸ ਦੇ ਸਵੈ-ਭਰੋਸੇ ਅਤੇ ਮਨੋਬਲ ਨੂੰ ਉਚਿਆਂ ਚੁਕਿਆ ਜਾਂਦਾ ਪ੍ਰੰਤੂ ਅਜਿਹਾ ਨਾ ਹੋਇਆ। ਉਸਦੀ ਦਵਾਈ ਵੀ ਜਾਰੀ ਰੱਖੀ ਗਈ ਅਤੇ ਪੰਜ ਬੈਠਕਾਂ ਵਿੱਚ ਉਹ ਪੂਰਨ ਨਾਰਮਲ ਹੋ ਗਿਆ ਅਤੇ ਆਪਣੀ ਦੁਕਾਨਦਾਰੀ ਬੜੀ ਸਫਲਤਾ ਪੂਰਵਕ ਚਲਾਉਣ ਲੱਗਿਆ। ਇਸ ਵਿਅਕਤੀ ਦਾ ਬਚਪਨਾ ਆਪ ਤੋ ਤਕੜੇ ਬੱਚਿਆਂ ਵਿੱਚ ਵਿਚਰਿਆ। ਤਕੜਿਆਂ ਵਿੱਚ ਵਿਚਰਨ ਵੇਲੇ ਉਹ ਵਾਰ ਵਾਰ ਮਾਰ ਖਾਂਦਾ ਅਤੇ ਅਖੀਰ ਵਿੱਚ ਉਸ ਅੰਦਰ ਆਪਣੇ ਕੰਮਜ਼ੋਰ ਹੋਣ ਦਾ ਅਹਿਸਾਸ ਪਨਪਦਾ ਗਿਆ। ਕਿਸ਼ੋਰ ਅਵਸਥਾ ਤੋਂ ਬਾਅਦ ਵੀ ਉਹ ਆਪਣੀ ਹਰੇਕ ਅਸਫਲਤਾ ਨੂੰ ਆਪਣੀ ਕਮਜ਼ੋਰੀ ਹੀ ਮੰਨਦਾ ਗਿਆ। ਜਿਸਦਾ ਸਿੱਟਾ ਉਸਦੀ ਅਜੋਕੀ ਮਾਨਸਿਕਤਾ ਨਿਕਲਿਆ।

ਉਪਰੋਕਤ ਵਿਚਾਰ ਵਟਾਂਦਰੇ ਤੋਂ ਭਾਵ ਇਹ ਸਮਝਣ ਤੋਂ ਹੈ ਕਿ ਮਨੋਵਿਗਿਆਨ ਮਨੋਚਕਿਤਸਕਾਂ ਲਈ ਵੀ ਸਹਿਯੋਗੀ ਵਿਗਿਆਨ ਹੈ ਜਿਸਦਾ ਸਹਾਰਾ ਲੈ ਕੇ ਉਹ ਮਾਨਸਿਕ ਮਰੀਜ਼ਾਂ ਦਾ ਠੀਕ ਇਲਾਜ ਕਰਨ ਦੇ ਯੋਗ ਹੋ ਸਕਦੇ ਹਨ। ਮਨੋਵਿਗਿਆਨੀਆਂ ਦੇ ਯਤਨਾਂ ਕਾਰਣ ਅੱਜ ਅਨੇਕਾਂ ਪ੍ਰਕਾਰ ਦੇ ਟੈਸਟ ਤਿਆਰ ਕੀਤੇ ਜਾ ਚੁੱਕੇ ਹਨ ਜਿਨ੍ਹਾਂ ਨਾਲ ਅਸੀਂ ਬੱਚਿਆਂ ਦੀ ਮਾਨਸਿਕਤਾ, ਰੁਝਾਨਾਂ, ਬੌਧਿਕ ਪੱਧਰਾਂ ਅਤੇ ਮਾਨਸਿਕ ਗਤੀਵਿਧੀਆਂ ਦਾ ਠੀਕ-ਠੀਕ ਅੰਦਾਜ਼ਾ ਲਾ ਸਕਦੇ ਹਾਂ। ਇਹਨਾਂ ਟੈਸਟਾਂ ਦੁਆਰਾ ਮਨੁੱਖ ਦੇ ਗਿਆਨ ਦੇ ਪੱਧਰ ਨੂੰ ਮਾਪਿਆ ਜਾ ਸਕਦਾ ਹੈ, ਉਸਦੇ ਮਨ ਅੰਦਰਲੀਆਂ ਟਕਰਾਵੀਆਂ ਹਾਲਤਾਂ ਬਾਰੇ ਪਤਾ ਲਾਇਆ ਜਾ ਸਕਦਾ ਹੈ ਜੋ ਭਾਵੇਂ ਕਾਫੀ ਸਮਾਂ ਪਹਿਲਾਂ ਵਾਪਰੀਆਂ ਹੋਣ ਪ੍ਰੰਤੂ ਅੱਜ ਵੀ ਨੁਕਸਾਨਦੇਹ ਹੋ ਸਕਦੀਆਂ ਹਨ। ਵੱਖ ਵੱਖ ਕਿਸਮ ਦੀਆਂ ਹਾਲਤਾਂ ਪੈਦਾ ਕਰਕੇ ਮਨੋਵਿਗਿਆਨੀਆਂ ਨੇ ਮਨੁੱਖੀ ਮਨੋਭਾਵਾਂ ਨੂੰ ਜਾਨਣ ਦਾ ਯਤਨ ਕੀਤਾ ਹੈ। ਕੁਝ ਟੈਸਟ ਤਾਂ ਮਨੋਚਕਿਤਸਕਾਂ ਰਾਹੀਂ ਨਾ ਕੇਵਲ ਹੋਰ ਵਿਕਸਤ ਹੀ ਕੀਤੇ ਗਏ ਸਗੋਂ ਉਹਨਾਂ ਨੂੰ ਪੂਰੀ ਤਰ੍ਹਾਂ ਅਪਣਾਇਆ। ਰੋਸ਼ਾਸ ਦੇ ਪਰੋਜੈਕਟ ਟੈਸਟ ਤਾਂ ਕਾਫੀ ਵਰਤੋਂ ਵਿੱਚ ਆਉਂਣ ਲੱਗੇ। ਸਮੋਹਕ-ਨੀਂਦ ਵਰਗੀਆਂ ਵਿਧੀਆਂ ਮਾਨਸਿਕ ਵਿਕਾਰਾਂ ਨੂੰ ਸੁਝਾਵਾਂ

ਰਾਹੀਂ ਠੀਕ ਕਰਨ ਲਈ ਕਾਫੀ ਕਾਰਗਰ ਸਿੱਧ ਹੋਣ ਲੱਗੀਆਂ। ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਇਸ ਵਿਧੀ ਦਾ ਮਾਨਸਿਕ ਰੋਗੀਆਂ ਦੇ ਇਲਾਜ ਲਈ ਭਰਵਾਂ ਪ੍ਰਯੋਗ ਕੀਤਾ ਜਾਂਦਾ ਹੈ ਅਤੇ ਭਰਵੀਂ ਬਹਿਸ ਤੋਂ ਬਾਅਦ ਇਸਨੂੰ ਮਾਨਸਿਕ ਇਲਾਜ ਲਈ ਵਿਗਿਆਨਕ ਵਿਧੀ ਵਜੋਂ ਅਪਣਾਇਆ ਗਿਆ। ਇਹ ਵਿਧੀ ਮਨੋਵਿਗਿਆਨ ਤੇ ਮਨੋਚਕਿਤਸਾ ਦੋਵਾਂ ਲਈ ਲਾਹੇਵੰਦ ਸਿੱਧ ਹੋ ਚੁੱਕੀ ਹੈ। ਬੱਚਿਆਂ ਦੇ ਮਨੋਵਿਸ਼ਲੇਸ਼ਣ ਦੁਆਰਾ ਸਿਹਤਮੰਦ ਬੱਚਿਆਂ ਲਈ ਇਹ ਵਿਧੀ ਪੁਸ਼ਟੀਕਰਨ ਦਾ ਕੰਮ ਕਰਕੇ ਉਹਨਾਂ ਨੂੰ ਹੋਰ ਉਚੇਰੇ ਪੱਧਰ ਵੱਲ ਜਾਣ ਲਈ ਪ੍ਰੇਰਦੀ ਹੈ। ਮਾਨਸਿਕ ਤੌਰ ਤੇ ਪਛੜੇ ਜਾਂ ਬਿਮਾਰ ਬੱਚਿਆਂ ਲਈ ਇਹ ਉਹਨਾਂ ਨੂੰ ਨਾਰਮਲ ਪੱਧਰ ਵੱਲ ਮੋੜਨ ਲਈ ਕੰਮ ਕਰਦੀ ਹੈ।

**ਮਾਨਸਿਕ ਤੰਦਰੁਸਤੀ ਅਤੇ ਸਥਿਰਤਾ**

ਇੱਕ ਵਾਰ ਪ੍ਰਸਿੱਧ ਇਟਾਲੀਅਨ ਮਨੋਚਕਿਤਸਕ ਸ਼ੇਜਰ ਲੋਮਰੋਜ਼ੋ ਨੂੰ ਪੁੱਛਿਆ ਗਿਆ ਕਿ ਦਿਮਾਗੀ ਤੌਰ ਤੇ ਨਾਰਮਲ ਵਿਅਕਤੀ ਕਿਸਨੂੰ ਕਹਿੰਦੇ ਹਨ ਤਾਂ ਉਸਦਾ ਜੁਆਬ ਸੀ ਜਿਸਨੂੰ ਚੰਗੀ ਭੁੱਖ ਲੱਗੇ, ਗੂੜੀ ਨੀਂਦ ਆਵੇ, ਜਿਹੜਾ ਦੂਸਰਿਆਂ ਦੀ ਉੱਚਤਾ ਨੂੰ ਪ੍ਰਵਾਨ ਕਰੇ ਅਤੇ ਠੀਕ ਵਿਚਾਰਾਂ ਨੂੰ ਅਪਣਾਏ, ਚੰਗੀ ਤਰ੍ਹਾਂ ਕੰਮ ਕਰੇ ਅਤੇ ਉਸ ਵਿੱਚ ਧੀਰਜ ਹੋਵੇ, ਉਸਨੂੰ ਦਿਮਾਗੀ ਤੌਰ ਤੇ ਨਾਰਮਲ ਕਿਹਾ ਜਾ ਸਕਦਾ ਹੈ।

ਕਹਾਵਤ ਹੈ ਕਿ 'ਨਰੋਏ ਸਰੀਰ ਅੰਦਰ ਹੀ ਨਰੋਆ ਮਨ ਹੁੰਦਾ ਹੈ।' ਕਿਸੇ ਵੀ ਵਿਅਕਤੀ ਦਾ ਇਕਸੁਰ ਵਿਕਾਸ ਫਿਰ ਹੀ ਹੋ ਸਕਦਾ ਹੈ ਜੇਕਰ ਉਸਦਾ ਵਿਅਕਤੀਤਵ, ਸਰੀਰ-ਸਿਹਤ, ਭਾਵਨਾਵਾਂ ਅਤੇ ਦਿਮਾਗੀ ਸਿਹਤ ਠੀਕ-ਠਾਕ ਹੋਵੇ। ਨੈਸ਼ਨਲ ਮੈਂਟਲ ਹੈਲਥ ਐਸੋਸੀਏਸ਼ਨ ਅਨੁਸਾਰ ਉਹੀ ਚੰਗਾ ਵਿਅਕਤੀ ਦਿਮਾਗੀ ਤੌਰ ਤੇ ਸਿਹਤਮੰਦ ਕਿਹਾ ਜਾ ਸਕਦਾ ਹੈ ਜਿਹੜਾ ਚੰਗਾ ਮਿੱਤਰ ਹੈ, ਚੰਗਾ ਕਾਮਾ ਹੈ, ਚੰਗਾ ਸਰਪ੍ਰਸਤ ਜਾਂ ਚੰਗਾ ਨਾਗਰਿਕ ਹੈ।

ਇੱਕ ਦਿਮਾਗੀ ਤੌਰ ਤੇ ਸਿਹਤਮੰਦ ਬੱਚੇ ਅੰਦਰ ਹੇਠ ਲਿਖੀਆਂ ਵਿਸ਼ੇਸ਼ਤਾਈਆਂ ਹੁੰਦੀਆਂ ਹਨ ਜਿਸ ਤਰ੍ਹਾਂ ਕਿ :-

1. ਸੰਤੁਲਤ ਵਿਅਕਤੀਤਵ।
2. ਘਰ ਅਤੇ ਬਾਹਰ ਵਧੀਆ ਸਮਿਲਤ ਹੋ ਸਕੇ।
3. ਦੂਸਰਿਆਂ ਪ੍ਰਤੀ ਹਮਦਰਦੀ ਦੀ ਭਾਵਨਾ ਰੱਖਦਾ ਹੋਵੇ।
4. ਇਕੱਲਾ ਰਹਿਣ ਤੇ ਵੀ ਖ਼ੁਸ਼ ਅਤੇ ਨਾਰਮਲ ਰਹਿ ਸਕੇ।
5. ਨਵੇਂ ਅਤੇ ਉਸਾਰੂ ਵਿਚਾਰਾਂ ਪਤੀ ਸੁਚੇਤ ਹੋਵੇ।

6. ਆਪਣੇ ਕੰਮ ਪ੍ਰਤੀ ਸੰਵੇਦਨਸ਼ੀਲ ਹੋਵੇ।

7. ਕਿਸ਼ੋਰ ਅਵਸਥਾ ਸਮੇਂ ਨਾਰਮਲ ਸੈਕਸ ਦਾ ਇਜ਼ਹਾਰ ਕਰੇ।

8. ਉਸਦਾ ਨਜ਼ਰੀਆ ਸਮੱਸਿਆਵਾਂ ਦੀ ਤਹਿ ਤੱਕ ਜਾਣ ਦਾ ਹੋਵੇ।

ਅਮਰੀਕਨ ਮਨੋਵਿਗਿਆਨੀ ਅਬਰਾਹਮ ਮਾਸਲੋ (1908–1970) ਨੇ ਆਪਣੀ ਕਿਤਾਬ 'ਪ੍ਰੇਰਨਾ ਤੇ ਵਿਅਕਤੀਤਵ' (Motivation and Personality) ਵਿੱਚ ਇੱਕ ਉਪਰ ਤੋਂ ਹੇਠਾਂ ਵੱਲ ਮਨੁੱਖੀ ਵਿਕਾਸ ਅਤੇ ਤਬਦੀਲੀ ਤੇ ਅਧਾਰਿਤ ਇੱਕ ਲੜੀ ਤਿਆਰ ਕੀਤੀ ਜਿਸ ਵਿੱਚ ਉਸਦੀਆਂ ਜ਼ਰੂਰਤਾਂ ਤੇ ਲੋੜਾਂ ਨੂੰ ਵਿਸ਼ੇਸ਼ ਮਹੱਤਵ ਦਿੱਤਾ ਗਿਆ। ਇਹ ਲੜੀ ਇਸ ਧਾਰਨਾ ਤੇ ਅਧਾਰਿਤ ਹੈ ਕਿ ਉਸੇ ਕਿਸਮ ਦੀ ਲੋੜ, ਨਿਯਮ ਅਨੁਸਾਰ ਉਦੋਂ ਤੱਕ ਪ੍ਰੇਰਕ ਜਾਂ ਪੁਸ਼ਟੀ ਦੇ ਤੱਥ ਦੇ ਤੌਰ ਤੇ ਕੰਮ ਨਹੀਂ ਕਰ ਸਕਦੀ ਜਦ ਤੱਕ ਪਹਿਲਾਂ ਛੋਟੇ ਪੱਧਰ ਦੀ ਲੋੜ ਨੂੰ ਸੰਤੁਸ਼ਟ ਨਹੀਂ ਕੀਤਾ ਜਾ ਸਕਦਾ। ਬੱਚੇ ਦੇ ਵਿਕਾਸ ਦੀ ਪ੍ਰਕਿਰਿਆ ਵੀ ਹੇਠਲੇ ਪੱਧਰ ਦੀਆਂ ਲੋੜਾਂ ਦੀ ਪੂਰਤੀ ਤੋਂ ਸ਼ੁਰੂ ਹੋ ਕੇ ਉੱਚੇ ਪੱਧਰ ਵੱਲ ਵਧਦੀ ਹੈ। ਬੱਚੇ, ਖਾਸਕਰ 10 ਸਾਲਾਂ ਤੋਂ ਹੇਠਲੀ ਉਮਰ ਵਿੱਚ ਹੋਣ ਸਮੇਂ ਸਮੁੱਚੀ ਪ੍ਰਕਿਰਿਆ ਸਮਝਣ ਦੇ ਸਮਰੱਥ ਨਹੀਂ ਹੁੰਦੇ ਭਾਵ ਅਜੇ ਬਰੀਕੀ ਤੱਕ ਆਪਣੀਆਂ ਧਾਰਨਾਵਾਂ ਦੀ ਸਥਾਈ ਪਹੁੰਚ ਕਰਨ ਦੇ ਸਮਰੱਥ ਨਹੀਂ ਹੁੰਦੇ। ਉਹਨਾਂ ਦੇ ਸਵੈ–ਯਤਨਾਂ ਦੁਆਰਾ ਨਿੱਕੀਆਂ ਪ੍ਰਾਪਤੀਆਂ ਦਾ ਜੇਕਰ ਉਚਿਤ ਸਮੇਂ ਤੇ ਪੁਸ਼ਟੀਕਰਨ ਹੁੰਦਾ ਰਹੇ ਤਾਂ ਉਹਨਾਂ ਅੰਦਰ ਅਸੀਂ ਵੱਡੀਆਂ ਪ੍ਰਾਪਤੀਆਂ ਕਰਨ ਵੱਲ ਵਧਣ ਦੀ ਪ੍ਰੇਰਨਾ ਪੈਦਾ ਕਰ ਸਕਦੇ ਹਾਂ।

ਮਾਸਲੋ (Maslow) ਨੇ ਵਿਅਕਤੀਤਵ ਪ੍ਰੇਰਨਾ ਲਈ ਆਪਣੀਆਂ ਹੇਠ ਲਿਖੀਆਂ ਧਾਰਨਾਵਾਂ ਦਿੱਤੀਆ :–

1. ਮਨੁੱਖੀ ਜੀਵ ਕਿਸੇ ਵੀ ਪ੍ਰੇਰਨਾ (Stimulance) ਪ੍ਰਤੀ ਆਪਣਾ ਸਮੁੱਚਾ ਪ੍ਰਤੀਕਰਮ (Response)ਦਰਸਾਉਂਦਾ ਹੈ। ਜਿਸ ਤਰ੍ਹਾਂ ਪਿਆਸ ਕੇਵਲ ਪੇਟ ਲਈ ਨਹੀਂ ਸਗੋਂ ਸਮੁੱਚੇ ਸਰੀਰ ਦਾ ਪ੍ਰਤੀਕਰਮ ਹੈ।

2. ਵਿਅਕਤੀ ਨੂੰ ਸੇਧ ਦੇਣ ਵਾਲੇ ਬਹੁਤ ਸਾਰੇ ਪ੍ਰੇਰਕ ਵੱਖਰੇ ਤੌਰ ਤੇ ਪ੍ਰਭਾਵਤ ਨਹੀਂ ਕਰਦੇ ਸਗੋਂ ਉਹਨਾਂ ਵਿੱਚ ਇੱਕਜੁਟ ਪ੍ਰੇਰਕ ਸ਼ਕਤੀ ਹੁੰਦੀ ਹੈ।

3. ਵਿਅਕਤੀ ਦੀਆਂ ਰੋਜ਼ਾਨਾ ਦੀਆਂ ਇਛਾਵਾਂ ਕਿਸੇ ਖਾਸ ਨਿਸ਼ਾਨਿਆਂ ਵੱਲ ਸੇਧਿਤ ਹੁੰਦੀਆਂ ਹਨ ਪ੍ਰੰਤੂ ਫਿਰ ਵੀ ਇੱਕ ਸੁਚੇਤ ਇੱਛਾ ਕਈ ਵਾਰ ਅਵਚੇਤਨ ਵਿੱਚ ਪਏ ਅਨੇਕਾਂ ਪ੍ਰੇਰਕਾਂ ਨੂੰ ਛੁਪਾਈ ਰੱਖਦੀ ਹੈ।

4. ਜਾਨਵਰਾਂ ਦੇ ਵਿਵਹਾਰ ਤੇ ਅਧਾਰਿਤ ਅਧਿਐਨ ਮਨੁੱਖ ਦੇ ਵਿਵਹਾਰ ਦੇ ਅਧਿਐਨ ਤੋਂ

ਵੱਖਰੇ ਹੁੰਦੇ ਹਨ ਕਿਉਂਕਿ ਮਨੁੱਖੀ ਜੀਵ ਦਿਮਾਗੀ ਉਚਤਾ ਕਾਰਣ ਉਹਨਾਂ ਤੋਂ ਬਹੁਤ ਵੱਖਰੀ ਕਿਸਮ ਦਾ ਹੈ। ਦੂਸਰਾ ਬਹੁਤ ਸਾਰੀਆਂ ਮਾਨਸਿਕ ਸਮਸਿਆਵਾਂ ਇਸਦੀ ਤੇਜ਼ ਸੰਵੇਦਨਸ਼ੀਲਤਾ ਦੀ ਉਪਜ ਹੁੰਦੀਆਂ ਹਨ।

ਮਾਸਲੋ ਅਨੁਸਾਰ ਇੱਕ ਨਾਰਮਲ ਵਿਅਕਤੀ ਦੀਆਂ ਹੇਠ ਲਿਖੀਆਂ ਮੁੱਢਲੀਆਂ ਜ਼ਰੂਰਤਾਂ ਹਨ ਜਿਹਨਾਂ ਦਾ ਧਿਆਨ ਬਚਪਨ ਤੋਂ ਹੀ ਰੱਖਿਆ ਜਾਣਾ ਚਾਹੀਦਾ ਹੈ। ਇਹਨਾਂ ਦੀ ਅਪੂਰਤੀ ਅਨੇਕਾਂ ਕਿਸਮ ਦੀਆਂ ਸਰੀਰਕ ਅਤੇ ਮਾਨਸਿਕ ਉਲਝਣਾ ਪੈਦਾ ਕਰ ਸਕਦੀ ਹੈ।

ਮੁਢਲੀਆਂ ਲੋੜਾਂ :-

1. ਸਰੀਰਕ ਲੋੜਾਂ।
2. ਸੁਰੱਖਿਆ ਦੀ ਲੋੜ।
3. ਪਿਆਰ ਅਤੇ ਸਨੇਹ ਦੀ ਜ਼ਰੂਰਤ।
4. ਸਤਿਕਾਰ ਸਬੰਧੀ ਜ਼ਰੂਰਤ।
5. ਸਵੈ-ਪ੍ਰਗਟਾਵੇ ਦੀ ਲੋੜ।
6. ਜਾਨਣ ਅਤੇ ਵੱਧ ਤੋਂ ਵੱਧ ਸਮਰੱਥਾ ਹਾਸਲ ਕਰਨ ਦੀ ਲੋੜ। ਇਹੀ ਕਾਰਨ ਹੈ ਕਿ ਨਵੀਂਆਂ-ਨਵੀਂਆਂ ਖੋਜਾਂ ਅਤੇ ਘਟਨਾਵਾਂ ਪ੍ਰਤੀ ਉਸ ਅੰਦਰ ਉਤਸਕਤਾ ਪਾਈ ਜਾਂਦੀ ਹੈ।
7. ਸੋਹਜ-ਸੁਆਦ ਨਾਲ ਸਬੰਧਤ ਲੋੜਾਂ।

ਸੋ ਵਿਗਿਆਨੀ ਅਤੇ ਮਨੋਚਕਿਤਸਕ ਉਪਰੋਕਤ ਲੋੜਾਂ ਦੀ ਪੂਰਤੀ ਵਿੱਚ ਰਹਿ ਗਈਆਂ ਘਾਟਾਂ ਬਾਰੇ ਕੇਸ ਹਿਸਟਰੀਆਂ ਦੁਆਰਾ ਜਾਂ ਪ੍ਰਾਪਤ ਹਰ ਕਿਸਮ ਦੀ ਸਮੱਗਰੀ ਦਾ ਵਿਸ਼ਲੇਸ਼ਣ ਕਰਦੇ ਹਨ ਅਤੇ  ਲੋੜੀਂਦੇ ਸੁਆਲ ਤਿਆਰ ਕਰਦੇ ਹਨ। ਬੱਚਿਆਂ ਦੇ ਪਾਲਣ ਪੋਸ਼ਣ ਸਬੰਧੀ ਉਹਨਾਂ ਦੇ ਸਰਪ੍ਰਸਤਾਂ, ਮਾਪਿਆਂ ਅਤੇ ਅਧਿਆਪਕਾਂ ਨੂੰ ਸੁਚੇਤ ਕਰਦੇ ਹਨ। ਉਹਨਾਂ ਨੂੰ ਸੁਚੇਤ ਕਰਦੇ ਹਨ ਕਿ ਕਿਹੜੇ ਕਿਹੜੇ ਤੱਥ ਜਾਂ ਲੋੜਾਂ ਦੀ ਪੂਰਤੀ ਬੱਚੇ ਦੀ ਸਰਬਪੱਖੀ ਉਸਾਰੀ ਲਈ ਜਰੂਰੀ ਹਨ। ਮਨੋਵਿਗਿਆਨੀ ਅਤੇ ਮਨੋਚਕਿਤਸਕ ਬੱਚੇ ਦੇ ਅੰਦਰੂਨੀ ਅਤੇ ਬਾਹਰੀ ਵਾਤਾਵਰਣ ਦੀ ਚੀਰਫਾੜ ਕਰਦੇ ਹਨ ਅਤੇ ਪ੍ਰਭਾਵੀ ਪ੍ਰੇਰਕਾਂ ਦੀ ਸੂਚੀ ਤਿਆਰ ਕਰਦੇ ਹਨ ਜਿਨ੍ਹਾਂ ਤੋਂ ਲਾਹਾ ਲਿਆ ਜਾਵੇ ਜਾਂ ਬਚਿਆ ਜਾਵੇ ਆਦਿ। ਉਹ ਸਰਪ੍ਰਸਤਾਂ, ਮਾਪਿਆਂ ਅਤੇ ਅਧਿਆਪਕਾਂ ਨੂੰ ਬੱਚੇ ਦੇ ਮਨ ਦਾ ਵਿਸ਼ਲੇਸ਼ਣ ਕਰਕੇ ਉਸਦੀ ਮਨੋਸਥਿਤੀ ਜਾਨਣ ਵਿੱਚ ਸਹਾਈ ਹੁੰਦੇ ਹਨ।

ਅਧਿਆਏ–4

## ਚਾਲਕ-ਯੋਗਤਾਵਾਂ ਅਤੇ ਬਾਲ-ਮਨੋਵਿਗਿਆਨ

ਚਾਲਕ–ਯੋਗਤਾਵਾਂ (Motor Abilities) ਸਰੀਰ ਦੀਆਂ ਵੱਖ ਵੱਖ ਕਿਸਮ ਦੀਆਂ ਹਰਕਤਾਂ ਜਿਨ੍ਹਾਂ ਨੂੰ ਨਸ–ਮਾਸਪੇਸ਼ੀ ਸਹਿਯੋਗ (Neuro-muscularco-ordination) ਸੰਭਵ ਬਣਾਉਂਦਾ ਹੈ। ਇਹ ਸਹਿਯੋਗਤਾ ਕਿਸ ਹੱਦ ਤੱਕ ਸਰੀਰਕ ਸਿਖਲਾਈ ਦੁਆਰਾ ਪ੍ਰੇਰਿਤ ਕੀਤੀ ਗਈ ਹੁੰਦੀ ਹੈ ਉਸ ਦੇ ਅਨੁਸਾਰ ਹੀ ਇਹਨਾਂ ਦੀ ਮੁਹਾਰਤ ਨਿਰਧਾਰਿਤ ਹੁੰਦੀ ਹੈ। ਵਿਅਕਤੀ ਦੀ ਸਮੁੱਚੀ ਚਾਲਕ–ਯੋਗਤਾ ਉਸਦੇ ਇਸ ਪ੍ਰਬੰਧ ਵੱਲ ਦਿੱਤੇ ਰਵੱਈਏ ਤੇ ਨਿਰਭਰ ਕਰਦੀ ਹੈ। ਇਹ ਯੋਗਤਾ ਵਿਅਕਤੀ ਦੀਆਂ ਸਰੀਰਕ ਅਤੇ ਮਾਨਸਿਕ ਦੋਵੇਂ ਕਿਸਮ ਦੀਆਂ ਲੋੜਾਂ ਦੀ ਪੂਰਤੀ ਕਰਨ ਵਿੱਚ ਸਹਾਈ ਹੋ ਕੇ ਉਸ ਲਈ ਸੰਤੁਸ਼ਟੀ ਦਾ ਸਾਧਨ ਬਣਦੀ ਹੈ। ਕਈ ਕਿਸਮ ਦੇ ਖਤਰਿਆਂ ਵਿੱਚ ਵਿਅਕਤੀ ਨੂੰ ਸੁਰੱਖਿਅਤ ਬਾਹਰ ਨਿਕਲਣ ਵਿੱਚ ਮਦਦ ਵੀ ਕਰਦੀ ਹੈ।

ਮਨੋਵਿਗਿਆਨ ਲਈ ਵਿਅਕਤੀ ਦੀਆਂ ਵੱਖ–ਵੱਖ ਕਿਸਮ ਦੀਆਂ ਹਰਕਤਾਂ ਇੱਕ ਖਾਸ ਕਿਸਮ ਦੀ ਸਮੱਗਰੀ ਇਕੱਤਰ ਕਰਨ ਵਿੱਚ ਸਹਿਯੋਗੀ ਹੁੰਦੀਆਂ ਹਨ। ਅਸੀਂ ਵਿਅਕਤੀ ਰਾਹੀਂ ਕੀਤੀਆਂ ਜਾਂਦੀਆਂ ਹਰਕਤਾਂ ਤੋਂ ਆਸਾਨੀ ਨਾਲ ਉਸਦੀ ਸਮੁੱਚੀ ਮਾਨਸਿਕਤਾ ਦਾ ਅੰਦਾਜ਼ਾ ਲਾ ਸਕਦੇ ਹਾਂ। ਕਿਸੇ ਵਿਅਕਤੀ ਦੀਆਂ ਬੇ–ਤਰਤੀਬੀਆਂ ਹਰਕਤਾਂ ਉਸਦੀ ਹੋਛੀ ਮਾਨਸਿਕ ਸਥਿਤੀ ਪ੍ਰਗਟ ਕਰਦੀਆਂ ਹਨ ਅਤੇ ਤਰਤੀਬਬੱਧ ਹਰਕਤਾਂ ਉਸਦੇ ਸੁੱਘੜ ਅਤੇ ਸਿਆਣੇਪਣ ਨੂੰ ਦਰਸਾਉਂਦੀਆਂ ਹਨ। ਅਬਨਾਰਮਲ ਕਿਸਮ ਦੇ ਵਿਅਕਤੀਆਂ ਦੀਆਂ ਹਰਕਤਾਂ ਅਕਸਰ ਬੇ–ਤਰਤੀਬੀਆਂ ਅਤੇ ਬੇ–ਮੌਕਾ ਹੁੰਦੀਆਂ ਹਨ। ਸਪੱਸ਼ਟ ਹੈ ਕਿ ਉਹਨਾਂ ਦੀਆਂ ਮਾਸਪੇਸ਼ੀਆਂ ਦਾ ਤਾਲਮੇਲ ਉਹਨਾਂ ਦੀ ਮਾਨਸਿਕਤਾ ਨਾਲ ਠੀਕ ਤਰ੍ਹਾਂ ਨਾਲ ਮੇਲ ਨਹੀਂ ਖਾ ਰਿਹਾ ਹੁੰਦਾ ਹੈ। ਜਾਂ ਇਹ ਕਹਿ ਲਵੋ ਕਿ ਮਾਸਪੇਸ਼ੀਆਂ ਦਾ ਸਬੰਧ ਉਸਦੇ ਨਸ–ਪ੍ਰਬੰਧ ਨਾਲ ਮੁਹਾਰਤ ਭਰਿਆ ਨਹੀਂ ਹੁੰਦਾ ਹੈ। ਇੱਕ ਮਾਨਸਿਕ ਤੌਰ ਤੇ ਇੱਕਜੁਟ ਵਿਅਕਤੀ ਆਪਣੀਆਂ ਹਰਕਤਾਂ ਜਾਂ ਚਾਲਕ–ਯੋਗਤਾਵਾਂ ਵਿੱਚ ਹੀ ਇੱਕਜੁਟ ਹੋਵੇਗਾ।

ਤੁਸੀਂ ਦੇਖਿਆ ਹੋਵੇਗਾ ਕਿ ਵੱਖ–ਵੱਖ ਅਥਲੈਟਿਕਸ ਦੇ ਈਵੈਂਟਾਂ ਵਿੱਚ ਅਥਲੀਟ ਕੋਈ ਵਿਸ਼ੇਸ਼ ਕਾਰਜ ਤੋਂ ਪਹਿਲਾਂ ਰੁਕ ਕੇ ਵਿਚਾਰਦੇ ਹਨ। ਉਦਾਹਰਣ ਦੇ ਤੌਰ ਤੇ ਇੱਕ ਉੱਚੀ ਛਲਾਂਗ ਲਾਉਣ ਵਾਲਾ ਅਥਲੀਟ ਆਪਣੀ ਛਲਾਂਗ ਲਾਉਣ ਤੱਕ ਮਾਨਸਿਕ ਤੌਰ ਤੇ ਆਪਣੇ ਆਪ ਨੂੰ ਸੈਟ ਕਰਨ ਦਾ ਯਤਨ ਕਰਦਾ ਹੈ। ਭਾਵੇਂ ਉਸਦੀਆਂ ਮਾਸਪੇਸ਼ੀਆਂ

ਇੱਕ ਖਾਸ ਹੱਦ ਤੱਕ ਛਲਾਂਗ ਲਾਉਣ ਦੀ ਸਮਰੱਥਾ ਰੱਖਦੀਆਂ ਹਨ ਪ੍ਰੰਤੂ ਇਹਨਾਂ ਨੂੰ ਉਚਿਤ ਮਾਨਸਿਕਤਾ ਦੀ ਲੋੜ ਹੁੰਦੀ ਹੈ ਭਾਵ ਖਿਡਾਰੀ ਦੀਆਂ ਮਾਸਪੇਸ਼ੀਆਂ ਅਤੇ ਨਸ਼ਾਂ ਵਿਚਕਾਰ ਉਚਿਤ ਸਹਿਯੋਗ ਦੀ ਲੋੜ ਹੈ ਜਿਸ ਲਈ ਵਿਸ਼ੇਸ਼ ਸਿਖਲਾਈ ਲੈਣੀ ਹੁੰਦੀ ਹੈ।

ਮਨੋਵਿਗਿਆਨੀ ਵਿਅਕਤੀ ਦੀਆਂ ਹਰਕਤਾਂ ਨੂੰ ਦੋ ਭਾਗਾਂ ਵਿੱਚ ਵੰਡਦੇ ਹਨ- ਸਾਧਾਰਣ ਅਤੇ ਸੂਖਮ

*ਸਧਾਰਣ ਚਾਲਕ-ਯੋਗਤਾਵਾਂ* :- ਇਹਨਾਂ ਵਿੱਚ ਵਿਅਕਤੀ ਦਾ ਤੁਰਨਾ, ਦੌੜਨਾ, ਸੁਟਣਾ, ਸਾਧਾਰਣ ਛਲਾਂਗ ਮਾਰਨੀ, ਤੈਰਨਾ, ਖੜੇ ਹੋਣਾ ਆਦਿ ਯੋਗਤਾਵਾਂ ਆਉਂਦੀਆਂ ਹਨ। ਇਹਨਾਂ ਵਿੱਚ ਵਧੇਰੇ ਸੂਖਮਤਾ ਲਿਆਉਂਣ ਲਈ ਵਧੇਰੇ ਸਿਖਲਾਈ ਦੀ ਲੋੜ ਹੁੰਦੀ ਹੈ।

*ਸੂਖਮ ਚਾਲਕ-ਯੋਗਤਾਵਾਂ* :- ਇਹ ਉਹ ਯੋਗਤਾਵਾਂ ਹਨ ਜਿਨ੍ਹਾਂ ਵਿੱਚ ਵਿਅਕਤੀ ਨੂੰ ਆਪਣੀਆਂ ਛੋਟੇ ਤੋਂ ਛੋਟੀਆਂ ਸੂਖਮ ਮਾਸਪੇਸ਼ੀਆਂ ਨੂੰ ਵੀ ਹਰਕਤ ਵਿੱਚ ਲਿਆਉਂਣਾ ਪੈਂਦਾ ਹੈ ਅਤੇ ਇੱਕ ਖਾਸ ਕਿਸਮ ਦੇ ਨਸ਼-ਮਾਸਪੇਸ਼ੀ ਸਹਿਯੋਗ ਦੀ ਮੁਹਾਰਤ ਦੀ ਲੋੜ ਹੁੰਦੀ ਹੈ। ਜਿਹੜਾ ਵਿਸ਼ੇਸ਼ ਸਿਖਲਾਈ ਦੁਆਰਾ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਜਿਸ ਤਰ੍ਹਾਂ ਪਕੜ, ਉੱਚੀ ਛਾਲ ਸਮੇਂ ਪੈਰਾਂ ਵਿਸ਼ੇਸ਼ ਕਰਕੇ ਪੱਬਾਂ ਦੀਆਂ ਮਾਸਪੇਸ਼ੀਆਂ ਦੀ ਫੁਰਤੀਲੀ ਹਰਕਤ, ਕਢਾਈ, ਸੰਗੀਤ, ਆਰਟ, ਲਿਖਾਈ ਆਦਿ ਗਤੀਵਿਧੀਆਂ ਸਮੇਂ ਉਂਗਲਾਂ ਦੀਆਂ ਮਾਸਪੇਸ਼ੀਆਂ ਦੀ ਮੁਹਾਰਤ ਭਰੀ ਵਰਤੋਂ ਕਰਨਾ।

ਇਹ ਗੱਲ ਖਾਸ ਤੌਰ ’ਤੇ ਨੋਟ ਕਰਨ ਵਾਲੀ ਹੈ ਕਿ ਨਸ਼ਾਂ ਅਤੇ ਮਾਸਪੇਸ਼ੀਆਂ ਦੀ ਸਮਰੱਥਾ ਜਨਮ ਤੋਂ ਹੀ ਇੱਕ ਖ਼ਾਸ ਹੱਦ ਤੱਕ ਨਿਰਧਾਰਤ ਹੁੰਦੀ ਹੈ। ਇਹ ਸਭ ਕੁਝ ਗਰਭ ਅਵਸਥਾ ਸਮੇਂ ਹੀ ਹੋ ਜਾਂਦਾ ਹੈ। ਵਾਤਾਵਰਣ ਇਸ ਸਮਰੱਥਾ ਦੀ ਪੂਰਨਤਾ ਲਈ ਰੋਲ ਅਦਾ ਕਰਦਾ ਹੈ। ਭਰੂਣ ਅਵਸਥਾ ਸਮੇਂ ਨਿਰਧਾਰਤ ਸੀਮਾਂ ਤੱਕ ਵੀ ਫਿਰ ਹੀ ਅੱਪੜਿਆ ਜਾ ਸਕਦਾ ਹੈ ਜੇ ਬੱਚੇ ਦੇ ਪਾਲਣ ਪੋਸ਼ਣ ਨਾਲ ਸਬੰਧਤ ਵਾਤਾਵਰਣ ਸਹਿਯੋਗੀ ਰੋਲ ਅਦਾ ਕਰੇ ਅਤੇ ਦਿੱਤੀ ਜਾਣ ਵਾਲੀ ਸਿਖਲਾਈ ਇਹਨਾਂ ਦੇ ਅਨੁਕੂਲ ਹੋਵੇ। ਯੋਗ ਸਿਖਲਾਈ ਅਤੇ ਯੋਗ ਵਾਤਾਵਰਣ ਦੀ ਅਣਹੋਂਦ ਵਿਅਕਤੀ ਦੀ ਚਾਲਕ-ਯੋਗਤਾ ਨੂੰ ਜੋਬਨ ਤੱਕ ਅੱਪੜਨ ਵਿੱਚ ਅੜਿੱਕਾ ਬਣੇਗੀ। ਸੋ ਚਾਲਕ-ਯੋਗਤਾਵਾਂ ਆਪਣੀ ਸਮਰੱਥਾ ਦਾ ਪ੍ਰਗਟਾਵਾ ਉਸ ਹੱਦ ਤੱਕ ਜਾਂ ਅਨੁਪਾਤ ਤੱਕ ਕਰਨ ਵਿੱਚ ਸਫਲ ਹੋਣਗੀਆਂ ਜਿਸ ਹੱਦ ਤੱਕ ਸਿਖਲਾਈ ਦਾ ਮਿਆਰ ਅਤੇ ਵਾਤਾਵਰਣ ਦਾ ਮਿਆਰ ਪ੍ਰਭਾਵਤ ਕਰਦੇ ਹਨ।

ਮੋਟਰ ਸ਼ਕਤੀਆਂ ਦਾ ਵਿਕਾਸ ਬਾਕਾਇਦਾ ਇੱਕ ਲੜੀ ਬੱਧ ਤੀਬਰਤਾ ਅਨੁਸਾਰ

ਹੁੰਦਾ ਹੈ। ਭਾਵ ਸੌਖੇ ਤੋਂ ਔਖੇ ਵੱਲ। ਵਿਅਕਤੀ ਪਹਿਲਾਂ ਸਾਧਾਰਣ ਚਾਲਕ-ਯੋਗਤਾਵਾਂ ਦਾ ਵਿਕਾਸ ਕਰਦਾ ਹੈ ਅਤੇ ਇਸ ਤੋਂ ਬਾਅਦ ਹੀ ਸੂਖਮ ਚਾਲਕ-ਯੋਗਤਾਵਾਂ ਦਾ ਵਿਕਾਸ ਸੰਭਵ ਹੈ। ਜਿਸ ਤਰ੍ਹਾਂ ਬੱਚਾ ਤੁਰਨ ਤੋਂ ਬਾਅਦ ਦੌੜਨ ਅਤੇ ਇਸ ਤੋਂ ਬਾਅਦ ਹੀ ਛਲਾਂਗ ਮਾਰਨ ਦੀ ਪ੍ਰਕਿਰਿਆ ਕਰ ਸਕੇਗਾ ਅਤੇ ਇਸ ਤੋਂ ਵਧੇਰੇ ਸੂਖਮ ਹੱਦ ਤੱਕ ਛਲਾਂਗ ਦੀ ਕਿਰਿਆ ਇਸ ਤੋਂ ਬਾਅਦ ਹੀ ਕਰ ਸਕੇਗਾ। ਬੁਣਾਈ, ਕਢਾਈ, ਸਿਲਾਈ, ਆਰਟ ਆਦਿ ਸੂਖਮ ਕਿਰਿਆਵਾਂ ਸਧਾਰਣ ਯੋਗਤਾਵਾਂ ਦੇ ਵਿਕਾਸ ਤੋਂ ਬਾਅਦ ਹੀ ਸਿਖਣੀਆਂ ਸੰਭਵ ਹਨ।

ਭਰੂਣ-ਅਵਸਥਾ ਸਮੇਂ ਹੀ ਕੁਝ ਚਾਲਕ-ਯੋਗਤਾਵਾਂ ਦਾ ਵਿਕਾਸ ਹੋ ਜਾਂਦਾ ਹੈ ਭਾਵੇਂ ਇਹ ਅਜੇ ਬਹੁਤ ਹੀ ਸਧਾਰਣ ਪੱਧਰ ਦੀਆਂ ਹੁੰਦੀਆਂ ਹਨ। ਭਰੂਣ ਦੇ ਬਾਲ ਵਿੱਚ ਵਿਕਸਤ ਹੋਣ ਤੇ ਲੱਤਾਂ ਬਾਹਾਂ ਦੀਆਂ ਸਧਾਰਣ ਹਰਕਤਾਂ ਮਾਂ ਦੇ ਪੇਟ ਵਿੱਚ ਅਨੁਭਵ ਕੀਤੀਆਂ ਜਾ ਸਕਦੀਆਂ ਹਨ। ਜਨਮ ਸਮੇਂ ਇਹ ਹੋਰ ਵਿਕਸਤ ਹੋ ਜਾਂਦੀਆਂ ਹਨ। ਤਿੰਨ ਮਹੀਨਿਆਂ ਦਾ ਭਰੂਣ ਸਿਰ, ਬਾਹਾਂ ਅਤੇ ਲੱਤਾਂ ਦੀਆਂ ਹਰਕਤਾਂ ਸ਼ੁਰੂ ਕਰ ਦਿੰਦਾ ਹੈ। ਲੱਤਾਂ ਫੈਲਾਉਂਦਾ ਹੈ। ਪ੍ਰੰਤੂ ਇਹ ਸਾਰਾ ਕੁਝ ਬਹੁਤ ਹੀ ਕਮਜ਼ੋਰ ਕਿਸਮ ਦੀ ਗਤੀਸ਼ੀਲਤਾ ਹੁੰਦੀ ਹੈ। ਨਾਲ ਹੀ ਇਸਦਾ ਵਿਸ਼ੇਸ਼ ਮਹੱਤਵ ਵੀ ਹੈ।

ਜਨਮ ਤੋਂ ਬਾਅਦ ਇਸ ਪ੍ਰਕਿਰਿਆ ਦਾ ਵਿਕਾਸ ਹੋਰ ਅੱਗੇ ਵਧਦਾ ਜਾਂਦਾ ਹੈ। ਬੱਚਾ ਸਭ ਤੋਂ ਪਹਿਲਾਂ ਆਪਣੇ ਸਿਰ ਨੂੰ ਚੁੱਕਣ ਲਈ ਗਰਦਣ ਦੀਆਂ ਮਾਸਪੇਸ਼ੀਆਂ ਅਤੇ ਨਸ-ਕੇਂਦਰਾਂ ਦੇ ਆਪਸੀ ਸਹਿਯੋਗ ਦੀ ਮੁਹਾਰਤ ਹਾਸਲ ਕਰਦਾ ਹੈ। ਚਾਰ ਹਫਤਿਆਂ ਦੇ ਬਾਲ ਨੂੰ ਮੋਢਿਆਂ ਤੋਂ ਚੁੱਕਣ ਸਮੇਂ ਦੇਖਿਆ ਜਾ ਸਕਦਾ ਹੈ ਕਿ ਕਿਸ ਤਰ੍ਹਾਂ ਉਹ ਆਪਣੇ ਸਿਰ ਨੂੰ ਸੰਤੁਲਨ ਕਰਨ ਦਾ ਯਤਨ ਕਰਦਾ ਹੈ। ਪ੍ਰੰਤੂ 16 ਹਫਤਿਆਂ ਬਾਅਦ ਉਹ ਆਪ ਹੀ ਆਪਣਾ ਸਿਰ ਚੁੱਕਣ ਦੇ ਸਮਰੱਥ ਹੋ ਜਾਂਦਾ ਹੈ। ਪੂਰੀ ਤਰ੍ਹਾਂ ਲੇਟਿਆ ਉਹ ਸਿੱਧਾ ਹੋ ਜਾਂਦਾ ਹੈ ਜਾਂ ਸਮੁੱਚੇ ਸਰੀਰ ਨੂੰ ਪਾਸੇ ਪਲਟ ਸਕਦਾ ਹੈ। ਛੇ ਮਹੀਨਿਆਂ ਦਾ ਹੋਣ ਤੇ ਉਹ ਆਪਣੀਆਂ ਬਾਹਾਂ ਫੈਲਾ ਕੇ ਸਿਰ ਉੱਚਾ ਚੁੱਕ ਸਕਦਾ ਹੈ ਅਤੇ ਅੱਠ ਮਹੀਨਿਆਂ ਦਾ ਹੋਣ ਤੇ ਉਹ ਪੂਰਾ ਪਲਟਾ ਖਾਣ ਦੇ ਯੋਗ ਹੋ ਜਾਂਦਾ ਹੈ। ਨੌਂ ਮਹੀਨਿਆਂ ਬਾਅਦ ਉਹ ਆਪਣਾ ਲੱਕ ਖੜ੍ਹਾ ਕਰਨ ਯੋਗ ਹੋ ਜਾਂਦਾ ਹੈ। ਸਿਰ ਤੋਂ ਪੈਰਾਂ ਵੱਲ ਇਹ ਵਿਕਾਸ ਦੀ ਪ੍ਰਕਿਰਿਆ ਨਿਰੰਤਰ ਜਾਰੀ ਰਹਿੰਦੀ ਹੈ ਅਤੇ ਚਾਲਕ-ਯੋਗਤਾਵਾਂ ਪਹਿਲੇ ਦੇ ਮੁਕਾਬਲੇ ਵਧੇਰੇ ਸਥਿਰ ਅਤੇ ਨਿਪੁੰਨ ਹੁੰਦੀਆਂ ਜਾਂਦੀਆਂ ਹਨ। ਫਿਰ ਬੱਚਾ ਤੁਰਨ, ਦੌੜਨ ਆਦਿ ਵੱਲ ਲੱਤਾਂ ਦੀਆਂ ਮਾਸਪੇਸ਼ੀਆਂ ਆਦਿ ਵੱਲ ਵੀ ਸੰਪੂਰਨਤਾ ਹਾਸਲ ਕਰਨ ਵੱਲ ਅੱਗੇ ਵਧਦਾ ਹੈ।

ਹੁਣ ਇੱਕ ਸੁਆਲ ਉੱਠ ਖੜਾ ਹੁੰਦਾ ਹੈ ਕਿ ਇਸ ਵਿਕਾਸ ਨੂੰ ਉਤਸਾਹਤ ਕਰਨ ਜਾਂ ਉਤੇਜਤ ਕਰਨ ਵਾਲੀ 'ਸ਼ੈਅ' ਕੀ ਹੈ ? ਬੱਚੇ ਦੀਆਂ ਗਿਆਨ ਇੰਦਰੀਆਂ ਦੇ ਵਿਕਾਸ ਨਾਲ ਉਸਦਾ ਬਾਹਰੀ ਸੰਸਾਰ ਨਾਲ ਸਬੰਧ ਦਿਨੋ ਦਿਨ ਨੇੜਤਾ ਹਾਸਲ ਕਰਦਾ ਜਾਂਦਾ ਹੈ। ਉਹ ਤੇਜ਼ੀ ਨਾਲ ਬਾਹਰੀ ਦੁਨੀਆਂ ਨਾਲ ਜੁੜਦਾ ਜਾਂਦਾ ਹੈ। ਕੋਈ ਵੀ ਰੰਗਦਾਰ ਭੜਕੀਲੀ ਵਸਤੂ ਜਿਉਂ ਹੀ ਉਸਦੀਆਂ ਅੱਖਾਂ ਦੇ ਘੇਰੇ ਅੰਦਰ ਆਉਂਦੀ ਹੈ ਉਸ ਤੱਕ ਪਹੁੰਚ ਹਾਸਲ ਕਰਨ ਲਈ ਉਸ ਅੰਦਰ ਅਕਾਰਸ਼ਣ ਪੈਦਾ ਹੋ ਜਾਂਦਾ ਹੈ। ਉਸ ਤੱਕ ਪਹੁੰਚਣ ਦਾ ਯਤਨ ਇਸੇ ਉਤੇਜਨਾ 'ਚੋਂ ਉਪਜਦਾ ਹੈ ਅਤੇ ਮਾਸਪੇਸ਼ੀ ਨਸ-ਪ੍ਰਬੰਧ ਦੀ ਸਹਿਯੋਗਤਾ ਨੂੰ ਇੱਕ-ਜੁੱਟ ਕਰਨ ਵਿੱਚ ਸਹਾਈ ਹੁੰਦਾ ਹੈ। ਇਸ ਉਤੇਜਨਾ ਕਾਰਣ ਉਸਦੀਆਂ ਮਾਸਪੇਸ਼ੀਆਂ ਗਤੀਸ਼ੀਲ ਹੁੰਦੀਆਂ ਹਨ ਤੇ ਵਿਕਾਸ ਕਰਦੀਆਂ ਹਨ।

ਇਸ ਤਰ੍ਹਾਂ ਇਹ ਯੋਗਤਾ ਇੱਕ ਪੜਾਅ ਤੋਂ ਦੂਸਰੇ ਪੜਾਅ ਵਿੱਚ ਪ੍ਰਵੇਸ਼ ਕਰਦੀ ਜਾਂਦੀ ਹੈ। ਬੱਚਾ ਆਪਣੇ ਗਿਆਨ ਦੇ ਸੌਖੇ ਤੋਂ ਔਖੇ ਵੱਲ ਵਿਕਾਸ ਦੇ ਸਿਧਾਂਤ ਅਨੁਸਾਰ ਆਪਣੀ ਯੋਗਤਾ ਵਧਾਉਂਦਾ ਜਾਂਦਾ ਹੈ। ਭਾਵ ਸਧਾਰਣ ਤੋਂ ਗੁੰਝਲਦਾਰ ਵੱਲ ਸੇਧਿਤ ਹੁੰਦਾ ਜਾਂਦਾ ਹੈ। ਉਸਦੀਆਂ ਸਧਾਰਣ ਸਿਰ ਉਠਾਉਣ, ਬੈਠਣ, ਉਠਣ, ਤੁਰਨ ਆਦਿ ਚਾਲਕ-ਯੋਗਤਾਵਾਂ ਦਾ ਵਿਕਾਸ ਆਦਿ ਉਸਦੀਆਂ ਮੁੱਢਲੀਆਂ ਪ੍ਰਾਪਤੀਆਂ ਹਨ ਜੋ ਗੁੰਝਲਦਾਰ ਪ੍ਰਕਿਰਿਆਵਾਂ ਲਈ ਅਧਾਰ ਮੁਹੱਈਆ ਕਰਦੀਆਂ ਹਨ।

ਇੱਕ ਨੋਟ ਕਰਨ ਵਾਲਾ ਨੁਕਤਾ ਹੋਰ ਵੀ ਹੈ ਕਿ ਇਹ ਪ੍ਰਕਿਰਿਆਵਾਂ ਕੇਵਲ ਸਫਲਤਾਵਾਂ ਦਾ ਹੀ ਇਤਿਹਾਸ ਨਹੀਂ ਹੁੰਦੀਆਂ ਸਗੋਂ ਅਸਫਲਤਾਵਾਂ ਵੀ ਇਸ ਵਿੱਚ ਆਪਣਾ ਹਿੱਸਾ ਪਾਉਂਦੀਆਂ ਹਨ। ਬੱਚਾ ਸਫਲਤਾਵਾਂ ਅਤੇ ਅਸਫਲਤਾਵਾਂ ਦੀ ਗੁੱਝਲਦਾਰ ਪ੍ਰਕਿਰਿਆ ਵਿੱਚੋਂ ਗੁਜ਼ਰਕੇ ਸਿਖਲਾਈ ਹਾਸਲ ਕਰਦਾ ਹੈ। ਇਹ ਉਸਦੇ ਸੰਘਰਸ਼ਮਈ ਜੀਵਨ ਦਾ ਮੁੱਢ ਹੁੰਦੀਆਂ ਹਨ। ਬੱਚਾ ਵਾਰ ਵਾਰ ਅਸਫਲ ਹੋਣ ਤੇ ਵੀ ਆਪਣੀ ਪ੍ਰਕਿਰਿਆ ਜਾਰੀ ਰੱਖਦਾ ਹੈ। ਜਦ ਤੱਕ ਉਹ ਸਬੰਧਤ ਪੜਾਅ ਹਾਸਲ ਨਹੀਂ ਕਰ ਲੈਂਦਾ ਚੈਨ ਨਾਲ ਨਹੀਂ ਬੈਠਦਾ ਹੈ। ਬੱਚੇ ਦੀ ਮਾਨਸਿਕਤਾ ਅੰਦਰ ਪਈ ਪ੍ਰਾਪਤੀ ਦੀ ਤੀਬਰ ਇੱਛਾ ਉਸ ਲਈ ਪ੍ਰੇਰਕ ਦਾ ਕੰਮ ਕਰਦੀ ਹੈ। ਬਿਨਾਂ ਪ੍ਰਾਪਤੀ ਉਸਦੀ ਮਾਨਸਿਕਤਾ ਸੰਤੁਸ਼ਟ ਨਹੀਂ ਹੋ ਸਕਦੀ। ਪ੍ਰਾਪਤੀ ਦੀ ਇਹ ਉਤੇਜਨਾ ਬਾਲ ਤੋਂ ਬਾਲਕ ਅਤੇ ਬਾਲਕ ਤੋਂ ਮਨੁੱਖ ਬਣਨ ਤੱਕ ਇੱਥੋਂ ਤੱਕ ਕਿ ਬੁਢਾਪੇ ਵਿੱਚ ਵੀ ਇਹ ਮੱਠੀ ਨਹੀਂ ਪੈਂਦੀ। ਇਹੋ ਕਾਰਨ ਹੈ ਕਿ ਮਨੁੱਖ ਅੰਦਰ ਸਦਾ ਜਿਉਣ ਲਈ ਤਾਂਘ ਬਣੀ ਰਹਿੰਦੀ ਹੈ। ਪ੍ਰਾਪਤੀ ਲਈ ਉਤੇਜਨਾ ਦਾ ਮੱਠੇ ਪੈਣਾ ਮੌਤ ਦਾ ਸੂਚਕ ਹੁੰਦਾ ਹੈ। ਭਾਵ ਮੌਤ ਵੱਲ ਤੇਜ਼ੀ ਨਾਲ ਵਧਣ ਦੀ ਪ੍ਰਕਿਰਿਆ

ਵੱਲ ਧੱਕਿਆ ਜਾਂਦਾ ਹੈ। ਸੰਘਰਸ਼ ਦੀ ਲਾਟ ਦਾ ਸਦਾ ਜਾਗਦੇ ਰਹਿਣਾ ਹੀ ਉਸਦੀ ਤਰੱਕੀ ਦਾ ਸੂਚਕ ਹੁੰਦਾ ਹੈ। ਡਾਰਵਿਨ ਦਾ ਕਥਨ ਹੈ ਕਿ 'ਉਹ ਜੀਵ ਹੀ ਜਿਉਂਦਾ ਰਹਿ ਸਕਦਾ ਹੈ ਜੋ ਇਸਦੇ ਸਮਰੱਥ ਹੁੰਦਾ ਹੈ।'

ਪ੍ਰਾਪਤੀ ਦੇ ਇਸ ਲਗਾਤਾਰ ਚਲਦੇ ਵਰਤਾਰੇ ਵਿੱਚੋਂ ਲੰਘਦਿਆਂ ਮੁੱਢਲੀਆਂ ਸਟੇਜਾਂ ਵਿੱਚ ਬੱਚਾ ਕੇਵਲ ਸਰੀਰਕ ਵਰਤਾਰਿਆਂ ਦਾ ਹੀ ਵਿਖਾਵਾ ਕਰਦਾ ਹੈ। ਗੰਭੀਰ ਸੋਚਾਂ ਨਾਲ ਸਬੰਧਤ ਮਾਨਸਿਕ ਵਰਤਾਰੇ ਅਜੇ ਉਸਦੀ ਪਹੁੰਚ ਤੋਂ ਬਾਹਰ ਹੁੰਦੇ ਹਨ। ਭਾਵ ਗੰਭੀਰ ਕਿਸਮ ਦੀਆਂ ਗਤੀਵਿਧੀਆਂ ਨਾਲ ਸਬੰਧਤ ਮਾਨਸਿਕ ਕੇਂਦਰ ਅਜੇ ਵਿਕਾਸ ਅਧੀਨ ਹੁੰਦੇ ਹਨ। ਸਰੀਰਕ ਵਾਧੇ ਦੇ ਨਾਲ ਨਾਲ ਬੱਚੇ ਰਾਹੀਂ ਪ੍ਰਾਪਤ ਤਜ਼ਰਬੇ ਉਸਨੂੰ ਹੋਰ ਵਧੇਰੇ ਗੁੰਝਲਦਾਰ ਪ੍ਰਕਿਰਿਆਵਾਂ ਵੱਲ ਸੇਧਤ ਕਰਦੇ ਜਾਂਦੇ ਹਨ।

ਪ੍ਰਾਪਤੀ ਦੇ ਮੁੱਢਲੇ ਦੌਰ ਅੰਦਰ ਬਾਲ ਦੀ 'ਪਕੜ ਕਰਨ ਦੀ ਮੁਹਾਰਤ' ਗਿਆਰਵੇਂ ਮਹੀਨੇ ਵਿੱਚ ਮੁਹਾਰਤ ਹਾਸਲ ਕਰਦੀ ਹੈ। ਮੁਢਲੀਆਂ ਹਾਲਤਾਂ ਵਿੱਚ ਉਸਦੇ ਪੋਟੇ (ਉਂਗਲੀਆਂ ਦੇ ਅਗਲੇ ਭਾਗ) ਹੀ ਕੰਮ ਕਰਨਾ ਸ਼ੁਰੂ ਕਰਦੇ ਹਨ, ਫਿਰ ਅੰਗੂਠਾ ਪਕੜ ਨੂੰ ਹੋਰ ਯੋਗ ਬਣਾਉਂਣ ਲਈ ਵੱਖਰੇ ਤੌਰ ਤੇ ਰੋਲ ਨਿਭਾਉਂਣ ਲੱਗਦਾ ਹੈ। ਬਾਅਦ ਵਿੱਚ ਹਥੇਲੀਆਂ ਦੀ ਵਰਤੋਂ ਆਉਂਦੀ ਹੈ। ਮੁੱਢਲੀ ਪਕੜ ਸਮੇਂ ਬੱਚੇ ਦੀਆਂ ਅੱਖਾਂ ਅਤੇ ਹੱਥਾਂ ਦੀਆਂ ਕਿਰਿਆਵਾਂ ਵਿੱਚ ਕੋਈ ਇੱਕਸੁਰਤਾ ਨਹੀਂ ਹੁੰਦੀ। ਪ੍ਰੰਤੂ ਦਿਮਾਗੀ ਕੇਂਦਰਾਂ ਦੇ ਵਿਕਾਸ ਨਾਲ ਇਹ ਇਕਸੁਰਤਾ ਬਹਾਲ ਹੋ ਜਾਂਦੀ ਹੈ। ਬੱਚਾ ਬਾਲਪੁਣੇ ਸਮੇਂ ਪਹਿਲਾਂ ਆਪਣੀ ਦੁੱਧ ਦੀ ਬੋਤਲ ਜਾਂ ਖਿਡਾਉਣੇ ਦੀ ਪਕੜ ਤੱਕ ਸੀਮਤ ਹੁੰਦਾ ਹੈ ਪ੍ਰੰਤੂ ਬਾਅਦ ਵਿੱਚ ਉਹ ਹੋਰ ਵਸਤਾਂ ਪਕੜ ਕੇ ਰੱਖਣ ਦਾ ਯਤਨ ਕਰਦਾ ਹੈ ਅਤੇ ਉਸਦੇ ਇਹਨਾਂ ਨੂੰ ਛੱਡਣ ਤੇ ਕੀ ਪ੍ਰਕਿਰਿਆ ਹੋਵੇਗੀ ਬਾਰੇ ਵੀ ਕੁਝ ਵੱਡਾ ਹੋ ਕੇ ਗਿਆਨ ਪ੍ਰਾਪਤ ਕਰ ਲੈਂਦਾ ਹੈ। ਉਦਾਹਰਣ ਵਜੋਂ ਡੇਢ ਤੋਂ ਦੋ ਸਾਲ ਤੱਕਾ ਦਾ ਬੱਚਾ ਕੱਚ ਦੇ ਗਲਾਸ ਨੂੰ ਪਕੜ ਕੇ ਛੱਡਣ ਤੇ ਵਾਪਰਨ ਵਾਲੀ ਕਿਰਿਆ ਤੋਂ ਅਲੋਪ ਹੁੰਦਾ ਹੈ ਜਦੋਂ ਕਿ ਬਾਅਦ ਵਿੱਚ ਇਹ ਸੂਝ ਵਿਕਾਸ ਕਰ ਜਾਂਦੀ ਹੈ ਭਾਵ ਬਾਲ ਆਪਣੀਆਂ ਚਾਲਕ ਕਿਰਿਆਵਾਂ ਦੀਆਂ ਹਰਕਤਾਂ ਤੋਂ ਨਿਕਲਣ ਵਾਲੇ ਸਿੱਟਿਆਂ ਤੋਂ ਵੀ ਪੂਰਵ-ਗਿਆਨ ਦਾ ਅੰਦਾਜ਼ਾ ਲਾਉਣ ਲੱਗ ਪੈਂਦਾ ਹੈ।

ਪੰਜ ਸਾਲਾਂ ਦਾ ਬੱਚਾ ਕਾਫੀ ਸੰਪੂਰਨਤਾ ਹਾਸਲ ਕਰ ਲੈਂਦਾ ਹੈ। ਉਹ ਵਸਤੂਆਂ ਦੀ ਸਫ਼ਾਈ ਅਤੇ ਸੰਭਾਲ ਸਬੰਧੀ ਗਿਆਨ ਹਾਸਲ ਕਰ ਲੈਂਦਾ ਹੈ। ਉਸਦੀ ਜਗਿਆਸਾ ਸਧਾਰਨ ਖਿਡਾਉਂਣਿਆਂ ਤੋਂ ਆਸਧਾਰਣ ਅਤੇ ਗੁੰਝਲਦਾਰ ਖਿਡਾਉਣਿਆ ਵੱਲ ਉਮਰ ਦੇ ਵਿਕਾਸ ਨਾਲ ਵਧਦੀ ਜਾਂਦੀ ਹੈ। ਇਸ ਉਮਰ ਦੇ ਬੱਚੇ ਦਾ ਜੀਅ ਇੱਕ ਸਾਲ ਦੇ ਬੱਚੇ ਲਈ

ਲਿਆਂਦੇ ਛਣਕਣੇ ਜਾਂ ਖਟ-ਖਟਾਉਣ ਵਾਲੇ (Rattling) ਖਿਡਾਉਣੇ ਨਹੀਂ ਪਰਚਾ-ਉਣਗੇ। ਹੁਣ ਉਹ ਅਜੀਬ ਅਵਾਜਾਂ ਕੱਢਦੇ ਅਤੇ ਆਧੁਨਿਕ ਜੀਵਨ ਨਾਲ ਸਬੰਧਤ ਵਸਤੂਆਂ ਨਾਲ ਮੇਲ ਖਾਂਦੇ ਖਿਡਾਉਂਣੇ ਪਸੰਦ ਕਰਦਾ ਹੈ ਅਤੇ ਪਹਿਲਾਂ ਨਾਲੋਂ ਸੁਧਰੀਆਂ ਹਰਕਤਾਂ ਅਤੇ ਚਾਲਕ ਯੋਗਤਾਵਾਂ ਦਾ ਪ੍ਰਗਟਾਵਾ ਕਰਦਾ ਹੈ। ਸੁਧਰੇ ਵਿਕਸਤ ਖਿਡਾਉਣਿਆਂ ਦੀ ਚੋਣ ਉਸਦੀ ਮਾਨਸਿਕਤਾ ਵਿੱਚ ਆਈ ਤਬਦੀਲੀ ਦਾ ਹੀ ਪ੍ਰਤੀਕ ਹੁੰਦੀ ਹੈ ਤੇ ਇਸ ਤਬਦੀਲੀ ਕਾਰਣ ਹੀ ਉਹ ਸੁਧਰੀਆਂ ਹਰਕਤਾਂ ਕਰਦਾ ਹੈ।

ਸਧਾਰਨ ਚਾਲਕ ਯੋਗਤਾਵਾਂ ਦੇ ਮੁਕਬਲੇ ਲਿਖਣ ਦੀ ਪ੍ਰਕਿਰਿਆ ਸੂਖਮ ਚਾਲਕ ਯੋਗਤਾਵਾਂ ਦੀ ਮੰਗ ਕਰਦੀ ਹੈ। ਜਿਉਂ ਹੀ ਬੱਚਾ ਉਂਗਲਾਂ ਅਤੇ ਅੰਗੂਠੇ ਦੁਆਰਾ ਪਕੜ ਦੀ ਮੁਹਾਰਤ ਹਾਸਲ ਕਰ ਲੈਂਦਾ ਹੈ ਉਸ ਤੋਂ ਬਾਅਦ ਹੀ ਉਹ ਲਿਖਣ ਦੇ ਅਭਿਆਸ ਦੇ ਸਮਰੱਥ ਹੋ ਸਕਦਾ ਹੈ। ਤਕਰੀਬਨ ਤਿੰਨ ਸਾਲਾਂ ਬਆਦ ਬੱਚਾ ਅਜਿਹੀ ਪ੍ਰਕਿਰਿਆ ਸਿੱਖਣ ਦੇ ਸਮਰੱਥ ਹੋ ਜਾਂਦਾ ਹੈ ਅਤੇ ਅਗਲੇ ਕੁਝ ਸਾਲਾਂ ਦੇ ਅਭਿਆਸ ਦੁਆਰਾ ਉਹ ਹੋਰ ਸੂਖਮਤਾ ਹਾਸਲ ਕਰ ਲੈਂਦਾ ਹੈ।

ਇਹ ਵੀ ਨੋਟ ਕਰਨ ਵਾਲਾ ਨੁਕਤਾ ਹੈ ਕਿ ਬੱਚੇ ਦੀਆਂ ਉਂਗਲਾਂ ਅਤੇ ਅੰਗੂਠੇ ਵਿਚਲਾ ਤਾਲਮੇਲ ਅਤੇ ਅੱਖਾਂ ਨਾਲ ਇੱਕਜੁਟਤਾ ਸਿੱਧਿਆਂ ਦਿਮਾਗੀ ਕੇਂਦਰਾਂ ਨਾਲ ਇਕਸੁਰ ਹੁੰਦੇ ਹਨ। ਇਹਨਾਂ ਦਿਮਾਗੀ ਕੇਂਦਰਾਂ ਦਾ ਵਿਕਾਸ ਬੱਚੇ ਦੀ ਉਮਰ ਅਤੇ ਸਰੀਰਕ ਵਾਧੇ ਅਨਸਾਰ ਹੀ ਹੁੰਦਾ ਹੈ। ਸਿਖਲਾਈ ਇਸ ਵਰਤਾਰੇ ਨੂੰ ਹੋਰ ਤੇਜ਼ ਕਰਦੀ ਹੈ। ਬੱਚਾ ਗਲਤੀਆ ਸੁਧਾਰਨ ਤੇ ਤਿੱਖੇ ਵਰਤਾਰੇ ਵਿੱਚੋਂ ਗੁਜ਼ਰਕੇ ਹੀ ਮੁਹਾਰਤ ਹਾਸਲ ਕਰਨ ਤੱਕ ਅੱਪੜਦਾ ਹੈ।

ਮਾਪਿਆਂ ਅਤੇ ਅਧਿਆਪਕਾਂ ਦੇ ਇਹ ਗੱਲ ਧਿਆਨ ਵਿੱਚ ਲਿਆਉਣੀ ਬਣਦੀ ਹੈ ਕਿ ਹਰ ਸੂਖ਼ਮ ਕਲਾ ਦੀ ਸਿਖਲਾਈ ਦੀ ਦਰ ਵੱਖ ਵੱਖ ਬੱਚਿਆਂ ਅੰਦਰ ਵੱਖ ਵੱਖ ਹੋਵੇਗੀ। ਇਸ ਪਿੱਛੇ ਮਾਨਸਿਕ ਅਤੇ ਸਰੀਰਕ ਭਿੰਨਤਾ ਤੋਂ ਇਲਾਵਾ ਸਿਖਲਾਈ ਦੇ ਪੈ ਰਹੇ ਪ੍ਰਭਾਵ ਆਦਿ ਜਿਹੇ ਤੱਥ ਕੰਮ ਕਰਦੇ ਹਨ। ਸੋ ਬੱਚਿਆਂ ਨੂੰ ਸਿਖਲਾਈ ਦਿੰਦਿਆਂ ਇੱਕੋ ਰੱਸੇ ਨਹੀਂ ਬੰਨ੍ਹਿਆ ਜਾ ਸਕਦਾ। ਵੰਸ਼ਕ ਗੁਣਤਾਵਾਂ ਵਿੱਚ ਭਿੰਨਤਾ ਕਾਰਣ ਕੁਝ ਬੱਚੇ ਪਹਿਲਾਂ ਸਿੱਖ ਸਕਦੇ ਹਨ ਅਤੇ ਕੁਝ ਲੇਟ ਅਤੇ ਇਸੇ ਤਰ੍ਹਾਂ ਮਾਨਸਿਕ ਸਥਿਤੀਆਂ ਅਨੁਸਾਰ ਵੀ ਇਹ ਭਿੰਨਤਾ ਰਹੇਗੀ ਹੀ। ਇਹ ਤੱਥ ਵੀ ਧਿਆਨ ਗੋਚਰੇ ਚਾਹੀਦਾ ਹੈ ਕਿ ਤੇਜ਼ ਅਤੇ ਹੌਲੀ ਦੋਵੇਂ ਪ੍ਰਕਾਰ ਦੇ ਸਿਖਾਂਦਰੂਆਂ ਲਈ ਸਿਖਲਾਈ ਲਾਹੇਵੰਦ ਹੁੰਦੀ ਹੈ ਅਤੇ ਉਹਨਾਂ ਦੀ ਰਫਤਾਰ ਵਿੱਚ ਤੇਜ਼ੀ ਲਿਅਉਂਦੀ ਹੈ।

**ਖੱਬੇ ਹੱਥ ਦੀ ਵਰਤੋਂ ਬਾਰੇ ਕੁਝ ਭਰਮ**

ਵਧੇਰੇ ਲੋਕਾਂ ਵਿੱਚ ਇਹ ਧਾਰਨਾ ਪਾਈ ਜਾਂਦੀ ਹੈ ਕਿ ਖੱਬੇ ਹੱਥ ਦੀ ਸੱਜੇ ਦੇ ਮੁਕਾਬਲੇ ਵਧੇਰੇ ਵਰਤੋਂ ਮਾੜੀ ਹੈ। ਇਹ ਇੱਕ ਭਰਮ ਮਾਤਰ ਹੀ ਹੁੰਦਾ ਹੈ। ਸਗੋਂ ਸਰੀਰ ਸਬੰਧੀ ਨਿਯਮ ਤਾਂ ਇਹ ਸਿੱਧ ਕਰਦੇ ਹਨ ਕਿ ਜਿਸ ਵੀ ਅੰਗ ਦੀ ਉਚਿਤ ਵਰਤੋਂ ਕੀਤੀ ਜਾਵੇਗੀ ਉਹ ਵਧੇਰੇ ਮਜ਼ਬੂਤ ਅਤੇ ਮੁਹਾਰਤ ਹਾਸਲ ਕਰੇਗਾ। ਬਹੁਤ ਸਾਰੇ ਵਿਅਕਤੀ ਅਜਿਹੇ ਵੀ ਪਾਏ ਜਾਂਦੇ ਹਨ। ਦੱਖਣ ਦੇ ਲੋਕਾਂ ਵਿੱਚ ਤਾਂ ਇਹ ਖਾਸ ਹੀ ਭਰਮ ਹੈ ਕਿ ਖਾਣਾ ਖਾਂਦੇ ਸਮੇਂ ਉਹ ਖੱਬੇ ਹੱਥ ਦੀ ਵਰਤੋਂ ਬਿਲਕੁਲ ਹੀ ਨਹੀਂ ਕਰਦੇ। ਰੋਟੀ ਅਦਿ ਤੋੜਨ ਲਈ ਸੱਜੇ ਹੱਥ ਦੀਆਂ ਉਂਗਲਾਂ ਦੀ ਹੀ ਵਰਤੋਂ ਕੀਤੀ ਜਾਂਦੀ ਹੈ ਅਤੇ ਖੱਬਾ ਹੱਥ ਉੱਕਾ ਹੀ ਖਾਣੇ ਦੀ ਪਲੇਟ ਲਾਗੇ ਵੀ ਨਹੀਂ ਕੀਤਾ ਜਾਂਦਾ। ਇਹ ਭਰਮ ਮਾਤਰ ਹੀ ਹੈ। ਪੰਜਾਬ ਅੰਦਰ ਭਾਵੇਂ ਖਾਣੇ ਸਮੇਂ ਖੱਬੇ ਹੱਥ ਦੀ ਪਰਤੋਂ ਨੂੰ ਮਾੜਾ ਨਹੀਂ ਗਿਣਿਆ ਜਾਂਦਾ ਪ੍ਰੰਤੂ ਖੱਬੇ ਹੱਥ ਦੁਆਰਾ ਪਹਿਲ ਨੂੰ ਠੀਕ ਨਹੀਂ ਮੰਨਿਆ ਜਾਂਦਾ। ਬੱਚਿਆਂ ਨੂੰ ਜੋ ਅਕਸਰ ਬਚਪਨ ਸਮੇਂ ਖੱਬੇ ਹੱਥ ਦੀ ਵਰਤੋਂ ਕਰਦੇ ਹਨ ਉਹਨਾਂ ਦੀ ਸੱਜੇ ਹੱਥ ਦੀ ਵਰਤੋਂ ਵਾਸਤੇ ਮਾਵਾਂ ਟੋਕਾ-ਟਾਕੀ ਕਰਦੀਆਂ ਦੇਖੀਆਂ ਜਾ ਸਕਦੀਆਂ ਹਨ।

*ਸੱਜੇ ਜਾਂ ਖੱਬੇ ਹੱਥ ਦੀ ਵਰਤੋਂ ਪਿੱਛੇ ਵਿਗਿਆਨਕ ਤੱਥ ਕੀ ਹਨ :-* ਸਰੀਰ ਦੀਆਂ ਸਵੈ-ਚਾਲਕ ਗਤੀਵਿਧੀਆਂ ਦਾ ਸਬੰਧ ਮਨੁੱਖੀ ਦਿਮਾਗ ਵਿਚਲੇ 'ਵੱਡੇ ਦਿਮਾਗ' ਦੇ ਦਿਮਾਗੀ ਕੇਂਦਰਾਂ ਨਾਲ ਹੈ। ਇੱਕ ਖਾਈ ਦੁਆਰਾ ਵੱਡਾ ਦਿਮਾਗ ਦੋ ਬਰਾਬਰ ਹਿੱਸਿਆਂ ਵਿੱਚ ਵੰਡਿਆ ਹੁੰਦਾ ਹੈ। ਸੱਜੇ ਪਾਸੇ ਦਾ ਹਿੱਸਾ ਸਰੀਰ ਦੇ ਖੱਬੇ ਭਾਗਾਂ ਤੇ ਕੰਟਰੋਲ ਕਰਦਾ ਹੈ ਅਤੇ ਖੱਬੇ ਪਾਸੇ ਦਾ ਹਿੱਸਾ ਸੱਜੇ ਪਾਸੇ ਦੇ ਸਰੀਰਕ ਅੰਗਾਂ ਦਾ। ਸਰੀਰਕ ਵਿਗਿਆਨੀ ਇਹ ਸਿੱਧ ਕਰ ਚੁੱਕੇ ਹਨ ਕਿ ਦਿਮਾਗੀ ਕੇਂਦਰਾਂ ਦਾ ਵਿਕਾਸ ਕਦੇ ਵੀ ਸਮਾਨ ਨਹੀਂ ਹੁੰਦਾ ਹੈ। ਕੁਝ ਕੇਂਦਰ ਤਾਂ ਜਨਮ ਸਮੇਂ ਤੋਂ ਹੀ ਕੰਮ ਕਰ ਰਹੇ ਹੁੰਦੇ ਹਨ ਅਤੇ ਕੁਝ ਦੇ ਵਿਕਾਸ ਲਈ ਅਜੇ ਕੁਝ ਹੋਰ ਵਰ੍ਹਿਆਂ ਦੀ ਲੋੜ ਹੁੰਦੀ ਹੈ। ਜਿਸ ਤਰ੍ਹਾਂ ਅਸੀਂ ਸਮਝ ਚੁੱਕੇ ਹਾਂ ਕਿ ਮੋਟਰ ਗਤੀਵਿਧੀਆਂ ਦਾ ਵਿਕਾਸ ਪੜਾਅ ਵਾਰ ਹੈ ਉਸੇ ਤਰ੍ਹਾਂ ਹੀ ਇਹ ਦਿਮਾਗੀ ਕੇਂਦਰਾਂ ਦਾ ਵਿਕਾਸ ਵੀ ਪੜਾਅ ਵਾਰ ਹੀ ਹੁੰਦਾ ਹੈ। ਸੋ ਸੰਭਵ ਹੈ ਕਿ ਵੱਡੇ ਦਿਮਾਗ ਦੇ ਸੱਜੇ ਅਤੇ ਖੱਬੇ ਹਿੱਸਿਆਂ ਦੇ ਵਿਕਾਸ ਵਿਚਲਾ ਮਮੂਲੀ ਅੰਤਰ ਸੱਜੇ ਜਾਂ ਖੱਬੇ ਹੱਥ ਵਿਚਲੀ ਪਹਿਲ ਨੂੰ ਪ੍ਰਭਾਵਿਤ ਕਰਦਾ ਹੋਵੇ। ਖੱਬੇ ਹੱਥ ਦੀ ਪਹਿਲ ਵਜੋਂ ਵਰਤੋਂ ਕਿਸੇ ਵੀ ਤਰ੍ਹਾਂ ਦਿਮਾਗੀ ਵਿਕਾਸ ਨੂੰ ਪ੍ਰਭਵਿਤ ਨਹੀਂ ਕਰਦੀ। ਕਿਸੇ ਵੀ ਹੱਥ ਦੀ ਪਹਿਲ ਦਾ ਵਰਤਾਰਾ ਸੁਤੇਸਿੱਧ ਨਸ਼-ਮਾਸਪੇਸ਼ੀ ਸਹਿਯੋਗ ਵਰਤਾਰਾ ਹੈ। ਬੱਚਿਆਂ ਉਪਰ ਕਿਸੇ ਤਰ੍ਹਾਂ ਦੀ ਰੋਕ ਨਹੀਂ

ਲਾਉਣੀ ਚਾਹੀਦੀ। ਅਜਿਹੀ ਰੋਕ ਤਾਂ ਸਗੋਂ ਦਿਮਾਗੀ ਖਿਚਾਅ ਦਾ ਕਾਰਨ ਬਣਕੇ ਉਸਨੂੰ ਪਛਾੜਨ ਵਿੱਚ ਰੋਲ ਅਦਾ ਕਰ ਸਕਦੀ ਹੈ।

**ਵਿਅਕਤੀਗਤ ਸੁਰੱਖਿਆ ਅਤੇ ਚਾਲਕ ਯੋਗਤਾਵਾਂ**

ਸਰੀਰਕ ਸੁਰੱਖਿਆ ਹਰ ਜੀਵ ਦੀ ਮੁੱਢਲੀ ਲੋੜ ਹੈ ਅਤੇ ਉਸਦੀ ਮੂਲ ਪ੍ਰਵਿਰਤੀ ਹੈ। ਹਰ ਜੀਵ ਆਪਣੀ ਸਵੈ ਦੀ ਸੁਰੱਖਿਆ ਲਈ ਬਚਾਓ ਅਤੇ ਟਕਰਓ ਦੋਨਾਂ ਕਿਸਮਾਂ ਦੀਆਂ ਗਤੀ ਵਿਧੀਆਂ ਕਰਦਾ ਹੈ। ਜਿਨ੍ਹਾਂ ਚਾਲਕ ਯੋਗਤਾਵਾਂ ਦੀ ਲੋੜ ਸਰੀਰਕ ਸੁਰੱਖਿਆ ਲਈ ਪਹਿਲਾਂ ਹੈ ਉਹਨਾਂ ਦਾ ਵਿਕਾਸ ਪਹਿਲਾਂ ਹੁੰਦਾ ਹੈ। ਤਕਰੀਬਨ ਛੇ ਸਾਲ ਤੱਕ ਦਾ ਬੱਚਾ ਇਹਨਾਂ ਚਾਲਕ ਯੋਗਤਾਵਾਂ ਦਾ ਵਿਕਾਸ ਕਰ ਲੈਂਦਾ ਹੈ। ਤੁਰਨਾ, ਦੌੜਨਾ, ਸੁੱਟਣਾ, ਛਲਾਂਗ ਅਦਿ ਮਾਰਨਾ ਵਰਗੀਆਂ ਗਤੀਵਿਧੀਆਂ ਕਰਨ ਦੇ ਪੂਰਨ ਸਮਰੱਥ ਹੋ ਜਾਂਦਾ ਹੈ। ਇਹਨਾਂ ਨਾਲ ਸਬੰਧਤ ਅੰਗ ਤੇਜ਼ੀ ਨਾਲ ਸੰਪੂਰਨ ਵਿਕਾਸ ਕਰਦੇ ਜਾਂਦੇ ਹਨ। ਬੱਚੇ ਦੀਆਂ ਜ਼ਿਆਦਤਰ ਖੇਡਾਂ ਵੀ ਇਹਨਾਂ ਮੁੱਢਲੀਆਂ ਯੋਗਤਾਵਾਂ ਨਾਲ ਮੇਲ ਖਾਂਦੀਆਂ ਹਨ।

ਤਰਕਰੀਬਨ ਛੇ ਸਾਲਾਂ ਬਾਅਦ ਉਸਦਾ ਸਰੀਰਕ ਵਿਕਾਸ ਦੋ ਮੁਖੀ ਹੁੰਦਾ ਹੈ। ਬੱਚਾ ਆਪਣੀਆਂ ਇਹਨਾਂ ਮੂਲ ਯੋਗਤਾਵਾਂ ਵਿੱਚ ਸੁਧਾਰ ਵੀ ਕਰਦਾ ਜਾਂਦਾ ਹੈ ਅਤੇ ਗੁੰਝਲਦਾਰ ਕਿਸਮ ਦੇ ਵਰਤਾਰਿਆਂ ਪ੍ਰਤੀ ਆਪਣੀ ਸਮਝ ਵੀ ਪਰਪੱਕ ਕਰਦਾ ਜਾਂਦਾ ਹੈ ਅਤੇ ਸਿਖਲਾਈ (Conditioning) ਦੁਆਰਾ ਇਹਨਾਂ ਵਿੱਚ ਮੁਹਾਰਤ ਵੀ ਹਾਸਲ ਕਰਦਾ ਹੈ। ਇਹ ਤਾਂ ਸਪਸ਼ਟ ਹੀ ਹੈ ਕਿ ਬੱਚੇ ਦਾ ਸਰੀਰਕ ਵਾਧਾ ਅਤੇ ਵਿਕਾਸ ਨਿਰੰਤਰ ਇੱਕ ਖਾਸ ਟੀਚੇ ਤੱਕ ਸੁਤੇਸਿਧ ਹੁੰਦਾ ਰਹਿੰਦਾ ਹੈ। ਵਿਸ਼ੇਸ਼ ਕਿਸਮ ਦੀ ਸਿਖਲਾਈ ਉਸਨੂੰ ਆਪਣੇ ਠੀਕ ਵਿਕਾਸ ਦੀ ਦਿਸ਼ਾ ਵੱਲ ਲਿਜਾਕੇ ਨਿਪੁੰਨ ਕਰਦੀ ਹੈ। ਜਿਤਨੀ ਉਚਿਤ ਸਿਖਲਾਈ ਹੋਵੇਗੀ। ਉਤਨੀ ਹੀ ਬੱਚੇ ਅੰਦਰਲੀਆਂ ਚਾਲਕ ਯੋਗਤਾਵਾਂ ਦਾ ਨਸ ਪ੍ਰਬੰਧ ਨਾਲ ਤਾਲਮੇਲ ਉਚਪਾਏ ਦਾ ਹੋਵੇਗਾ। ਬੱਚਾ ਵਧੇਰੇ ਕਿਸਮ ਦੀਆਂ ਗੁੰਝਲਦਾਰ ਗਤੀਵਿਧੀਆਂ ਕਰਨ ਦੇ ਸਮਰੱਥ ਹੋ ਜਾਵੇਗਾ। ਇਸਦੀ ਉਦਾਹਰਣ ਅਸੀਂ ਖਿਡਾਰੀਆਂ, ਸੁਰੱਖਿਆ ਫੋਰਸਾਂ, ਹਰ ਕਿਸਮ ਦੀ ਟਰੇਨਿਗ ਸੈਂਟਰਾਂ ਵਿੱਚ ਸਿਖਲਾਈ ਲੈਂਦੇ ਬਾਲਗਾਂ ਦੀ ਦੇ ਸਕਦੇ ਹਾਂ ਜੋ ਕਿਸੇ ਵਿਸ਼ੇਸ਼ ਖੇਤਰ ਦੀ ਮੁਹਾਰਤ ਹਾਸਲ ਕਰਨ ਦੇ ਸਮਰੱਥ ਹੋ ਜਾਂਦੇ ਹਨ। ਵਾਤਾਵਰਣ ਪ੍ਰਭਾਵ, ਖਾਦ ਖੁਰਾਕ, ਪ੍ਰਾਪਤ ਮੌਕੇ, ਦਿਮਾਗੀ ਸਤਰ, ਰੁਚੀ ਆਦਿ ਇਸ ਤਰ੍ਹਾਂ ਸਿਖਲਾਈ ਨੂੰ ਪ੍ਰਭਾਵਿਤ ਕਰਦੇ ਹਨ। ਇਸ ਤੋਂ ਇਲਾਵਾ ਹਰ ਬੱਚੇ ਦੀ ਸਰੀਰਕ ਅਤੇ ਮਾਨਸਿਕ ਸਮਰੱਥਾ ਵੱਖੋ ਵੱਖਰੀ ਹੁੰਦੀ ਹੈ ਅਤੇ ਉਸਦੀਆਂ ਚਾਲਕ ਯੋਗਤਾਵਾਂ ਇਹਨਾਂ ਤੋਂ ਵੀ

ਪ੍ਰਭਾਵਤ ਹੁੰਦੀਆਂ ਹਨ।

ਸੰਖੇਪ ਵਿੱਚ ਕਿਹਾ ਜਾ ਸਕਦਾ ਹੈ ਕਿ ਹਰ ਬੱਚੇ ਦੀ ਸਮਰੱਥਾ ਵਿੱਚ ਵਿਸ਼ੇਸ਼ ਸਿਖਲਾਈ ਦੁਆਰਾ ਉਚਿਤ ਵਾਧਾ ਕੀਤਾ ਜਾ ਸਕਦਾ ਹੈ ਅਤੇ ਚਾਲਕ ਯੋਗਤਾਵਾਂ ਭਾਵੇਂ ਸੁਤੇਸਿਧ ਵਾਧੇ ਅਤੇ ਵਿਕਾਸ ਦੀ ਦਿਸ਼ਾ ਵੱਲ ਚਲਦੀਆਂ ਹਨ ਪ੍ਰੰਤੂ ਸਿਖਲਾਈ ਇਸ ਵਿੱਚ ਤੇਜ਼ੀ ਲਿਆ ਸਕਦੀ ਹੈ ਅਤੇ ਉਹਨਾਂ ਦੀ ਸਮਰੱਥਾ ਵਿੱਚ ਵਾਧਾ ਕਰਨ ਦੀਆਂ ਸਾਰੀਆਂ ਸੰਭਾਵਨਾਵਾਂ ਉਜਾਗਰ ਕਰਦੀ ਹੈ।

ਅਧਿਆਏ– 5

# ਬੱਚੇ ਦੇ ਬੌਧਿਕ ਵਿਕਾਸ ਦੀ ਪ੍ਰਕਿਰਿਆ

ਬੌਧਿਕ ਵਿਕਾਸ ਇੱਕ ਨਿਰੰਤਰ ਚੱਲਣ ਵਾਲੀ ਪ੍ਰਕਿਰਿਆ ਹੈ ਜੋ ਜਨਮ ਤੋਂ ਸ਼ੁਰੂ ਹੋ ਜਾਂਦੀ ਹੈ ਅਤੇ ਜ਼ਿੰਦਗੀ ਭਰ ਚੱਲਦੀ ਰਹਿੰਦੀ ਹੈ। ਅਸੀਂ ਵਿਅਕਤੀ ਦੇ ਦਿਮਾਗੀ ਵਿਕਾਸ ਨੂੰ ਉਸਦੇ ਸਰੀਰਕ ਵਿਕਾਸ ਨਾਲੋਂ ਤੋੜ ਕੇ ਨਹੀਂ ਦੇਖ ਸਕਦੇ। ਸਰੀਰਕ ਵਿਕਾਸ ਦੀ ਪ੍ਰਕਿਰਿਆ ਅਤੇ ਦਿਮਾਗੀ ਵਿਕਾਸ ਦੀ ਪ੍ਰਕਿਰਿਆ ਦੋ ਵੱਖ ਵੱਖ ਪ੍ਰੰਤੂ ਅਟੁੱਟਵੇਂ ਪੱਖ ਹਨ। ਵਿਅਕਤੀ ਦੇ ਦਿਮਾਗੀ ਵਿਕਾਸ ਦੀ ਪ੍ਰਕਿਰਿਆ ਉਸ ਰਾਹੀਂ ਕੀਤੀਆਂ ਜਾਂਦੀਆਂ ਗਤੀਵਿਧੀਆਂ ਅਤੇ ਦਿਮਾਗੀ ਪ੍ਰਗਟਾਵਿਆਂ ਤੋਂ ਵਾਚੀ ਜਾ ਸਕਦੀ ਹੈ। ਜਿਸ ਤਰ੍ਹਾਂ ਅਸੀਂ ਸਰੀਰਕ ਵਿਕਾਸ ਵਿਅਕਤੀ ਦੇ ਵਧਦੇ ਫੁਲਦੇ ਸਰੀਰ ਤੋਂ ਦੇਖ ਸਕਦੇ ਹਾਂ ਉਸੇ ਤਰ੍ਹਾਂ ਅਸੀਂ ਦਿਮਾਗੀ ਜਾਂ ਬੌਧਿਕ ਵਿਕਾਸ ਵਿਅਕਤੀ ਰਾਹੀਂ ਕੀਤੀਆਂ ਜਾਂਦੀਆ ਗਤੀਵਿਧੀਆਂ ਅਤੇ ਸੋਚ ਪ੍ਰਕਿਰਿਆਵਾਂ ਤੋਂ ਵਾਚ ਸਕਦੇ ਹਾਂ। ਕਈ ਵਾਰ ਅਸੀਂ ਆਪਣੇ ਸਧਾਰਣ ਅੰਦਾਜੇ ਲਾ ਕੇ ਕਹਿੰਦੇ ਹਾਂ ਕਿ ਫਲਾਂਅ ਵਿਆਕਤੀ ਸਿਆਣਾ ਹੈ ਅਤੇ ਫਲਾਂਅ ਇਤਨਾ ਸਿਆਣਾ ਨਹੀਂ। ਭਾਵੇਂ ਕਿ ਇਸ ਤਰ੍ਹਾਂ ਦੇ ਅੰਦਾਜ਼ੇ ਪੂਰੀ ਤਰ੍ਹਾਂ ਤਸੱਲੀਬਖਸ਼ ਨਹੀਂ ਹੋ ਸਕਦੇ ਪ੍ਰੰਤੂ ਇਹਨਾਂ ਪਿੱਛੇ ਛੁਪੇ ਕੁਝ ਸੱਚੇ ਤੱਥਾਂ ਨੂੰ ਵੀ ਅਸੀਂ ਅਣਗੌਲਿਆ ਨਹੀਂ ਕਰ ਸਕਦੇ। ਇੱਕ ਗੱਲ ਤਾਂ ਸਪਸ਼ਟ ਹੈ ਕਿ ਜਿਸ ਤਰ੍ਹਾਂ ਅਸੀਂ ਸਰੀਰਕ ਵਿਕਾਸ ਦੀ ਪ੍ਰਕਿਰਿਆ ਨੂੰ ਸਪੱਸ਼ਟ ਦੇਖ ਸਕਦੇ ਹਾਂ ਉਸੇ ਤਰ੍ਹਾਂ ਅਸੀਂ ਦਿਮਾਗੀ ਵਿਕਾਸ ਨੂੰ ਨਹੀਂ ਦੇਖ ਸਕਦੇ। ਕਿਸੇ ਬੱਚੇ ਦੇ ਬੌਧਿਕ ਵਿਕਾਸ ਦੀ ਪੜਤਾਲ ਕਰਦਿਆਂ ਸਾਨੂੰ ਉਹਨਾਂ ਤੱਥਾਂ ਵੱਲ ਵੀ ਨਜ਼ਰ ਮਾਰਨੀ ਪਵੇਗੀ ਜਿਹੜੇ ਹਰ ਬੱਚੇ ਦੇ ਦਿਮਾਗੀ ਵਿਕਾਸ ਨੂੰ ਪ੍ਰਭਾਵਿਤ ਕਰਦੇ ਹਨ। ਬੱਚਾ ਕਿੰਨਾਂ ਹਾਲਤਾਂ ਵਿੱਚ ਪਲਦਾ ਹੈ ਜਾਂ ਉਸਨੂੰ ਆਪਣੀ ਦਿਮਾਗੀ ਸਮਰੱਥਾ ਪ੍ਰਗਟ ਕਰਨ ਅਤੇ ਇਸਦੇ ਵਿਕਾਸ ਲਈ ਕਿੰਨੇ ਕੁ ਮੌਕੇ ਮਿਲਦੇ ਹਨ ਆਦਿ ਉਸਦੇ ਦਿਮਾਗੀ ਵਿਕਾਸ ਨੂੰ ਪ੍ਰਭਾਵਤ ਕਰਨ ਵਾਲੇ ਤੱਥ ਹਨ। ਜਿਸ ਤਰ੍ਹਾਂ ਸਰੀਰਕ ਸਮਰੱਥਾ ਨਿਸ਼ਚਤ ਕਰਨ ਲਈ ਵੰਸ਼ ਜਾਂ ਵਿਰਾਸਤ ਦਾ ਅਹਿਮ ਰੋਲ ਹੁੰਦਾ ਹੈ। ਇਸੇ ਤਰ੍ਹਾਂ ਵਿਰਾਸਤ ਜਾਂ ਵੰਸ਼ ਦਿਮਾਗੀ ਸਮਰੱਥਾ ਵੀ ਨਿਸ਼ਚਤ ਕਰਦੀ ਹੈ। ਵੰਸ਼ ਜਾਂ ਵਿਰਾਸਤ ਦਿਮਾਗੀ ਸੈਲਾਂ ਦੀ ਗਿਣਤੀ ਅਤੇ ਸਮਰੱਥਾ ਜਨਮ ਸਮੇਂ ਹੀ ਨਿਰਧਾਰਤ ਕਰ ਚੁੱਕੀ ਹੁੰਦੀ ਹੈ ਅਤੇ ਇਸ ਸਮਰੱਥਾ ਤੱਕ ਵੀ ਫਿਰ ਹੀ ਅੱਪੜਿਆ ਜਾ ਸਕਦਾ ਹੈ ਜੇ ਇਸਦੇ ਵਿਕਾਸ ਲਈ ਉਚਿਤ ਮੌਕੇ ਮੁਹੱਈਆ ਕਰਵਾਏ ਜਾਣ। ਉਦਾਹਰਣ ਵਜੋਂ ਅਸੀਂ ਇੱਕ ਸਰੀਰ ਵਿਗਿਆਨੀ ਵੱਲੋਂ ਜੰਗਲੀ ਜਾਨਵਰਾਂ ਵਿੱਚ ਜਨਮ ਤੋਂ ਹੀ ਘੁੰਮਦੇ ਫਿਰਦੇ ਬਾਲਕ ਨੂੰ ਪਕੜਕੇ ਸਧਾਰਣ ਜ਼ਿੰਦਗੀ ਜਿਉਣ ਲਈ ਸਿਖਤ

ਕਰਨ ਦਾ ਯਤਨ ਕੀਤਾ ਗਿਆ। ਬਾਲਕ ਜੋ ਜੰਗਲੀ ਜਾਨਵਰਾਂ ਵਿੱਚ ਰਹਿ ਕੇ ਹੀ ਬਾਲਗ ਹੋਇਆ ਸੀ ਆਪਣੀ ਦਿਮਾਗੀ ਸਮਰੱਥਾ ਨੂੰ ਵਿਕਾਸ ਕਰਨ ਦਾ ਉਚਿਤ ਮੌਕਾ ਨਾ ਮਿਲਣ ਕਾਰਣ ਦਿਮਾਗੀ ਪੱਖੋਂ ਪਛੜ ਗਿਆ ਭਾਵ ਵੰਸ਼ ਤੋਂ ਪ੍ਰਾਪਤ ਦਿਮਾਗੀ ਸਮਰੱਥਾ ਵੀ ਬਿਨਾਂ ਠੀਕ ਸੇਧ ਦੇ ਠੀਕ ਤਰ੍ਹਾਂ ਪ੍ਰਫੁਲਿਤ ਨਹੀਂ ਹੋ ਸਕਦੀ।

ਅੱਜ ਅਸੀਂ ਆਮ ਦੇਖਦੇ ਹਾਂ ਕਿ ਮੱਧਵਰਗੀ ਜਮਾਤ ਦੇ ਲੋਕ ਬੱਚਿਆਂ ਨੂੰ, ਉਪਰਲੇ ਪੱਧਰ ਦੀਆਂ ਅਸਾਮੀਆਂ ਪ੍ਰਾਪਤ ਕਰਨ ਲਈ, ਸਖ਼ਤ ਕਿਸਮ ਦੇ ਦਿਮਾਗੀ ਟੈਸਟਾਂ ਵਿੱਚ ਪਾ ਕੇ ਉਹਨਾਂ ਪਾਸੋਂ ਸਰੀਰਕ (ਦਿਮਾਗੀ) ਸਮਰੱਥਾ ਤੋਂ ਵਧੇਰੇ ਨਿਚੋੜਨ ਦਾ ਯਤਨ ਕਰਦੇ ਹਨ। ਕਿਸੇ ਬੱਚੇ ਤੋਂ ਉਸਦੀ ਦਿਮਾਗੀ ਸਮਰੱਥਾ ਤੋਂ ਵਧੇਰੇ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਇਸਦੀ ਇੱਕ ਨਿਰਧਾਰਤ ਸੀਮਾ ਹੀ ਹੁੰਦੀ ਹੈ। ਦਿਮਾਗੀ ਸਮਰੱਥਾ ਤੋਂ ਬੇ-ਖਿਆਲਿਆਂ ਹੋ ਕੇ ਬੱਚੇ ਤੋਂ ਵਧੇਰੇ ਨਿਚੋੜਨ ਦਾ ਮੰਤਵ ਮਹਿੰਗਾ ਪੈ ਸਕਦਾ ਹੈ ਭਾਵ ਬੱਚਾ ਦਿਮਾਗੀ ਤਣਾਅ ਕਾਰਣ ਕਈ ਕਿਸਮ ਦੀਆਂ ਮਾਨਸਿਕ ਬਿਮਾਰੀਆਂ ਦਾ ਸ਼ਿਕਾਰ ਬਣ ਸਕਦਾ ਹੈ। ਜਿਸ ਤਰ੍ਹਾਂ ਵਿਅਕਤੀ ਤੋਂ ਵਿਅਕਤੀ ਸਰੀਰਕ ਸਮਰੱਥਾ ਵੱਖੋ ਵੱਖ ਹੁੰਦੀ ਹੈ ਉਸੇ ਤਰ੍ਹਾਂ ਦਿਮਾਗੀ ਸਮਰੱਥਾ ਵੀ ਸਮਾਨ ਨਹੀਂ ਹੋ ਸਕਦੀ। ਜੇ ਅਜਿਹਾ ਹੁੰਦਾ ਤਾਂ ਸਾਰੇ ਇੱਕੋ ਉਮਰ ਦੇ ਵਿਅਕਤੀ ਇੱਕੋ ਜਿਹਾ ਦੌੜ ਸਕਦੇ ਤੇ ਸਮੱਸਿਆਵਾਂ ਦੇ ਹੋਣ ਤੇ ਇੱਕ ਖਾਸ ਕਿਸਮ ਦੀ ਸਮਝ ਹੀ ਅਪਣਾਉਂਦੇ। ਦਿਮਾਗੀ ਵਿਕਾਸ ਨੂੰ ਵਿਅਕਤੀਗਤ ਸਮੱਸਿ-ਆਵਾਂ ਅਤੇ ਪਹੁੰਚ, ਬੀਮਾਰੀਆਂ, ਸਰੀਰਕ ਹਾਲਤਾਂ, ਖਾਧ ਖੁਰਾਕ, ਪਾਲਣ ਪੋਸ਼ਣ ਦੇ ਢੰਗ ਆਦਿ ਸਭ ਪ੍ਰਭਾਵਿਤ ਕਰਦੇ ਹਨ।

ਅਸੀਂ ਬੱਚੇ ਅੰਦਰ ਦੋ ਕਿਸਮ ਦੇ ਰੁਝਾਨਾਂ ਨੂੰ ਵਾਚ ਸਕਦੇ ਹਾਂ। ਕੁਝ ਵਿਵਹਾਰ ਸਬੰਧੀ ਰੁਝਾਨ ਤਾਂ ਉਹ ਜਨਮ ਸਮੇਂ ਲੈ ਕੇ ਜੰਮਿਆ ਹੁੰਦਾ ਹੈ ਅਤੇ ਕੁਝ ਰੁਝਾਨ ਉਹ ਸਿਖਲਾਈ ਦੁਆਰਾ ਪ੍ਰਾਪਤ ਕਰਦਾ ਹੈ ਜਾਂ ਸੌਖੇ ਸਬਦਾਂ ਵਿੱਚ ਇਹ ਕਹਿ ਲਿਆ ਜਾਵੇ ਕਿ ਕੁਝ ਰੁਚੀਆ ਜਮਾਂਦਰੂ ਹੁੰਦੀਆਂ ਹਨ ਅਤੇ ਕੁਝ ਉਹ ਬਾਅਦ ਵਿੱਚ ਸਿਖਲਾਈ ਦੁਆਰਾ ਪ੍ਰਾਪਤ ਕਰਦਾ ਹੈ। ਅਸੀਂ ਜਨਮ ਸਮੇਂ ਹੀ ਬੱਚੇ ਦੀਆਂ ਗਤੀਵਿਧੀਆਂ ਵੱਲ ਅੰਦਾਜ਼ੇ ਲਾਉਂਦੇ ਹਾਂ ਅਤੇ ਭਵਿੱਖਬਾਣੀਆ ਕਰਦੇ ਹਾਂ ਕਿ ਬੱਚਾ ਕਿਹੋ ਜਿਹਾ ਹੋਵੇਗਾ ਉਸਦੀ ਮਾਨਸਿਕਤਾ ਜਾਂ ਬੌਧਿਕ ਪੱਧਰ ਕਿਸ ਤਰ੍ਹਾਂ ਦਾ ਹੋ ਸਕਦਾ ਹੈ।ਅਜਿਹੇ ਅੰਦਾਜ਼ੇ ਅਸੀਂ ਬੱਚੇ ਅੰਦਰ ਪਾਏ ਜਾਂਦੇ ਜਮਾਂਦਰੂ ਰੁਝਾਨਾਂ ਨੂੰ ਵਾਚ ਕੇ ਹੀ ਲਗਾਉਂਦੇ ਹਾਂ ਭਾਵੇਂ ਇਹ ਗੱਲ ਵੱਖਰੀ ਹੈ ਕਿ ਅਸੀਂ ਕਿੰਨ੍ਹਾਂ ਕੁ ਠੀਕ ਹੁੰਦੇ ਹਾਂ। ਮਨੋਵਿਗਿਆਨੀ ਵੀ ਬੱਚੇ ਦੀਆਂ ਆਦਤਾਂ ਅਤੇ ਜਮਾਂਦਰੂ ਰੁਝਾਨਾਂ ਦੇ ਆਧਾਰ ਤੇ ਹੀ ਸਿੱਟੇ ਕਢਦੇ ਹਨ। ਬੱਚਾ ਆਪਣੇ ਮਿਤਰਾਂ ਦੇ

ਭਾਵਕ ਅਤੇ ਸੋਚ ਸਬੰਧੀ ਰੁਝਾਨਾਂ ਦੇ ਲੱਛਣਾਂ ਨੂੰ ਨਾਲ ਲੈ ਕੇ ਹੀ ਜੰਮਿਆ ਹੁੰਦਾ ਹੈ ਜਿਨ੍ਹਾਂ ਵਿੱਚ ਸਿਖਲਾਈ ਦੁਆਰਾ ਸੁਧਾਰ ਕੀਤਾ ਜਾ ਸਕਦਾ ਹੈ। ਮਨੋਵਿਗਿਆਨੀ ਬੱਚੇ ਦੀ ਵਿਰਾਸਤ ਦੇ ਇਤਿਹਾਸ ਤੋਂ ਵੀ ਕੁਝ ਡੈਟਾ (ਸਮਗਰੀ) ਇਕੱਤਰ ਕਰਕੇ ਉਸਦੇ ਭਵਿੱਖ ਸਬੰਧੀ ਵਿਵਹਾਰ ਦੇ ਅੰਦਾਜ਼ੇ ਲਾਉਂਦੇ ਹਨ।

ਬੱਚੇ ਦੇ ਨਸ-ਪ੍ਰਬੰਧ ਦਾ ਵਿਕਾਸ ਮਾਤਾ ਦੇ ਗਰਭ ਧਾਰਨ ਤੇ ਹੀ ਸ਼ੁਰੂ ਹੋ ਜਾਂਦਾ ਹੈ। ਉਸਦਾ ਇਹ ਵਿਕਾਸ ਇਸ ਸਮੇਂ ਤੋਂ ਸ਼ੁਰੂ ਹੋ ਕੇ ਜਨਮ ਤੋਂ ਬਾਅਦ ਵੀ ਲਗਾਤਾਰ ਜਾਰੀ ਰਹਿੰਦਾ ਹੈ। ਉਸੇ ਸਮੇਂ ਤੋਂ ਭਰੂਣ ਦੁਆਰਾ ਪਿਤਰਾਂ ਤੋਂ ਪ੍ਰਾਪਤ ਜ਼ੀਨਜ ਦੇ ਅਨੁਸਾਰ ਉਸਦੀ ਮਾਨਸਿਕ ਅਤੇ ਭਾਵੁਕ ਉਸਾਰੀ ਵੀ ਸ਼ੁਰੂ ਹੋ ਜਾਂਦੀ ਹੈ ਜਿਹੜੀ ਕਾਫੀ ਹੱਦ ਤੱਕ ਨਿਰਧਾਰਤ ਅਤੇ ਨਿਸ਼ਚਤ ਹੱਦਾਂ ਵੱਲ ਵਧਕੇ ਖਾਸ ਕਿਸਮ ਦੇ ਭਾਵਕ ਅਤੇ ਮਾਨਸਿਕ ਲੱਛਣਾਂ ਸਮੇਤ ਬੱਚਾ ਜਨਮ ਲੈਂਦਾ ਹੈ। ਦਿਮਾਗੀ ਵਿਕਾਸ ਦੀ ਲਗਾਤਾਰ ਪ੍ਰਕਿਰਿਆ ਦੌਰਾਨ ਬੱਚਾ ਪ੍ਰਾਪਤ ਵਿਸ਼ੇਸ਼ ਕਿਸਮ ਦੀਆਂ ਸਿਖਲਾਈਆਂ ਜੋ ਉਹ ਘਰ, ਸਕੂਲ ਅਤੇ ਸਮਾਜ ਤੋਂ ਸਮੇਂ ਸਮੇਂ ਪ੍ਰਾਪਤ ਕਰਦਾ ਹੈ ਅਤੇ ਆਪਣੀ ਮੂਲ ਪ੍ਰਵਿਰਤੀਆਂ ਵਿੱਚ ਸੁਧਾਈ ਕਰਦਾ ਹੈ। ਉਦਾਹਰਣ ਵਜੋਂ ਇੱਕ ਬੱਚਾ ਬਚਪਨ ਸਮੇਂ ਤੋਂ ਹੀ ਤੀਬਰ ਅਤੇ ਤਿੱਖਾ ਵਿਵਹਾਰ ਕਰਦਾ ਹੈ। ਗੁੱਸੇ ਦਾ ਤੀਬਰ ਪ੍ਰਗਟਾਵਾ ਕਰਦਾ ਹੈ ਪ੍ਰੰਤੂ ਸਮਾਜ ਵਿੱਚ ਵਿਚਰਦਿਆਂ ਉਸਦਾ ਇਸ ਤਰ੍ਹਾਂ ਦਾ ਰਵੱਈਆ ਉਸਨੂੰ ਵਧੇਰੇ ਨੁਕਸਾਨ ਪਹੁੰਚਾਂਦਾ ਹੈ ਤਾਂ ਉਹ ਮਹਿਸੂਸ ਕਰਦਾ ਹੈ ਕਿ ਇਸਦੇ ਬਦਲਣ ਵਿੱਚ ਵਧੇਰੇ ਭਲਾ ਅਤੇ ਜ਼ਿੰਦਗੀ ਸਾਰਥਿਕ ਬਣਦੀ ਹੈ ਤਾਂ ਉਹ ਇਸ ਵਿੱਚ ਸੁਧਾਰ ਕਰਦਾ ਹੈ ਅਤੇ ਸਾਉਪੁਣੇ ਵੱਲ ਸੇਧਤ ਹੁੰਦਾ ਹੈ। ਇਸ ਤਰ੍ਹਾਂ ਉਸਦੇ ਜਮਾਂਦਰੂ ਭਾਵੁਕ ਅਤੇ ਮਾਨਸਿਕ ਲੱਛਣ ਰਹਿੰਦੇ ਹਨ। ਬੱਚੇ ਦਾ ਦਿਨੋ ਦਿਨ ਸਮਾਜੀਕਰਣ ਹੁੰਦਾ ਜਾਂਦਾ ਹੈ। ਪ੍ਰੰਤੂ ਕੁਝ ਖਾਸ ਹਾਲਤਾਂ ਜਿਹੜੀਆਂ ਬੱਚੇ ਦੀ ਸੰਤੁਸ਼ਟੀ ਨਹੀਂ ਕਰਦੀਆਂ ਅਤੇ ਬੱਚਾ ਇਸ ਤਰ੍ਹਾਂ ਦੇ ਮਹੌਲ ਤੋਂ ਅੱਕਦਾ ਜਾਂਦਾ ਹੈ ਤਾਂ ਉਸਦੇ ਇਹ ਜਮਾਂਦਰੂ ਲੱਛਣ ਵਧੇਰੇ ਤੀਬਰਤਾ ਵੀ ਹਾਸਲ ਕਰ ਸਕਦੇ ਹਨ ਅਤੇ ਉਸਨੂੰ ਮਾਨਸਿਕ ਰੋਗੀ ਬਣਾ ਸਕਦੇ ਹਨ।

ਨਵ-ਜਨਮਿਆ ਬੱਚਾ ਬੇ-ਸਹਾਰਾ ਹੁੰਦਾ ਹੈ ਅਤੇ ਆਪਣੀ ਹਰ ਲੋੜ ਲਈ ਉਸਨੂੰ ਮਾਤਾ ਪਿਤਾ ਜਾਂ ਹੋਰ ਸਰਪ੍ਰਸਤਾਂ ਤੇ ਨਿਰਭਰ ਕਰਨਾ ਪੈਂਦਾ ਹੈ। ਪ੍ਰੰਤੂ ਉਸਦੇ ਸਰੀਰਕ ਅਤੇ ਮਾਨਸਿਕ ਵਿਕਾਸ ਨਾਲ ਉਹ ਆਪਣੀਆਂ ਮੁੱਢਲੀਆਂ ਲੋੜਾਂ ਪ੍ਰਤੀ ਦਿਨੋ ਦਿਨ ਸੁਚੇਤ ਹੁੰਦਾ ਜਾਂਦਾ ਹੈ ਅਤੇ ਉਸ ਅੰਦਰ ਦਿਮਾਗੀ ਅਤੇ ਸਰੀਰਕ ਸਿਖਲਾਈ ਦੀ ਸੁਤੇਸਿਧ ਪ੍ਰਕਿਰਿਆ ਬੜੀ ਤੇਜ਼ੀ ਨਾਲ ਚੱਲਦੀ ਰਹਿੰਦੀ ਹੈ। ਆਪਣੀ ਸੁਚੇਤ ਸਮਰੱਥਾ ਅਤੇ ਸਰੀਰਕ

ਪਹੁੰਚ ਅਨੁਸਾਰ ਉਹ ਆਪਣੀਆਂ ਬਹੁਤ ਸਾਰੀਆਂ ਲੋੜਾਂ ਸਵੈ ਪੂਰਨ ਦੇ ਵਰਤਾਰੇ ਵੱਲ ਤਿੱਖਾ ਵਿਕਾਸ ਕਰਦਾ ਹੈ। ਨਵ-ਜਨਮੇ ਬੱਚੇ ਦੀ ਮੁੱਢਲੀ ਲੋੜ ਖੁਰਾਕ ਹੈ ਭਾਵ ਦੁੱਧ ਦੀ ਪ੍ਰਾਪਤੀ ਹੈ। ਸੋ ਮਾਂ ਦੀ ਅਣਹੋਂਦ ਦੇ ਬਾਵਜੂਦ ਉਹ ਹਰ ਹੱਥ ਆਈ ਵਸਤੂ ਨੂੰ ਮੂੰਹ ਤੱਕ ਲਿਜਾਕੇ ਚੁੰਘਣ ਦੀ ਪ੍ਰਕਿਰਿਆ ਵਾਰ ਵਾਰ ਦੁਹਰਾਉਂਦਾ ਹੈ। ਇਹ ਉਸ ਅੰਦਰ ਆਪਣੀਆਂ ਲੋੜਾਂ ਸਵੈ-ਪੂਰਨ ਦੀ ਮੁੱਢਲੀ ਪ੍ਰਵਿਰਤੀ ਦੇ ਲੱਛਣਾਂ ਦਾ ਪ੍ਰਗਟਾਵਾ ਹੀ ਕਰਦਾ ਹੈ। ਤਿੰਨ ਸਾਲਾਂ ਤੱਕ ਤਾਂ ਉਹ ਵਧੇਰੇ ਮਾਤਾ ਪਿਤਾ ਜਾਂ ਪਰਿਵਾਰਕ ਮੈਂਬਰਾਂ ਤੱਕ ਹੀ ਵਧੇਰੇ ਰੁਚੀ ਲੈ ਕੇ ਮਾਨਸਿਕ ਵਿਕਾਸ ਕਰਦਾ ਹੈ ਪ੍ਰੰਤੂ ਇਸਤੋਂ ਬਾਅਦ ਉਹ ਬਾਹਰਲੇ ਬੱਚਿਆਂ ਵੱਲ ਵਧੇਰੇ ਰੁਚੀ ਲੈਣ ਲੱਗ ਜਾਂਦਾ ਹੈ। ਉਹ ਉਹਨਾਂ ਦੇ ਵਿਵਹਾਰ ਨੂੰ ਵਾਚਦਾ ਹੈ ਅਤੇ ਬਹੁਤ ਕੁਝ ਉਹੋ ਜਿਹਾ ਸਵੈ ਗ੍ਰਹਿਣ ਕਰਨ ਦਾ ਯਤਨ ਕਰਦਾ ਹੈ। ਇਸ ਸਮੇਂ ਉਹ ਬਹੁਤ ਹੀ ਤਿੱਖੇ ਦਿਮਾਗੀ ਸੰਘਰਸ਼ ਦੀਆਂ ਹਾਲਤਾਂ ਵਿੱਚੋਂ ਗੁਜ਼ਰਦਾ ਹੈ। ਆਪਣੀ ਹੋਂਦ ਪ੍ਰਤੀ ਵਧੇਰੇ ਸੁਚੇਤ ਹੁੰਦਾ ਹੈ। ਜਦ ਵੀ ਉਹ ਆਪਣਾ ਨਿੱਜੀ ਨੁਕਸਾਨ ਹੋਇਆ ਮਹਿਸੂਸ ਕਰਦਾ ਹੈ ਤਾਂ ਉਹ ਆਪਣੀ ਸਮਰੱਥਾ ਅਨੁਸਾਰ ਇਸਦਾ ਵਿਰੋਧ ਕਰਦਾ ਹੈ। ਇਸ ਵਿਰੋਧ ਨੂੰ ਲੜਾਈ ਜਾਂ ਰੋਸ, ਰੋਣ ਆਦਿ ਵਗੈਰਾ ਰਾਹੀਂ ਪ੍ਰਗਟਾਉਂਦਾ ਹੈ। ਇਹ ਸਭ ਕੁਝ ਉਸਦੇ ਦਿਮਾਗੀ ਵਿਕਾਸ ਲਈ ਅਤੀ ਜ਼ਰੂਰੀ ਹੈ। ਉਸਦਾ ਦਿਮਾਗੀ ਵਿਕਾਸ ਸਰਲ ਵਰਤਾਰਿਆਂ ਤੋਂ ਗੁੰਝਲਦਾਰ ਵੱਲ ਦਿਨੋਂ ਦਿਨ ਸੇਧਤ ਹੁੰਦਾ ਜਾਂਦਾ ਹੈ।

ਦਿਮਾਗੀ ਜਾਂ ਮਾਨਸਿਕ ਵਿਕਾਸ ਸਬੰਧੀ ਹੋਰ ਵਧੇਰੇ ਡੂੰਘਾਈ ਨਾਲ ਵਿਚਰਦਿਆਂ ਇਹ ਗੱਲ ਸਾਡੇ ਮਨ ਅੰਦਰ ਸਪਸ਼ਟ ਹੋਣੀ ਚਾਹੀਦੀ ਹੈ ਕਿ ਹਰ ਵਿਅਕਤੀ ਦੇ ਵਿਕਾਸ ਦੀ ਇੱਕ ਖਾਸ ਸੀਮਾ ਹੁੰਦੀ ਹੈ ਜਿਸ ਤੋਂ ਵਧੇਰੇ ਉਹ ਅੱਗੇ ਵਧਣ ਦੇ ਅਸਮਰੱਥ ਹੋ ਜਾਂਦਾ ਹੈ। ਕਿਉਂਕਿ ਉਸਦੇ ਦਿਮਾਗ ਦੀ ਬਣਤਰ ਪੂਰਵ ਨਿਰਧਾਰਤ ਹੁੰਦੀ ਹੈ ਅਤੇ ਉਸਦੀ ਸਮਰੱਥਾ ਦੀ ਇੱਕ ਖ਼ਾਸ ਸੀਮਾ ਹੁੰਦੀ ਹੈ। ਉਦਾਹਰਣ ਵਜੋਂ ਡਰ ਹਰ ਵਿਅਕਤੀ ਦੀ ਮੂਲ ਪ੍ਰਵਿਰਤੀ ਹੈ। ਜਿਸਦਾ ਉਹ ਪ੍ਰਗਟਾਵਾ ਕਰਦਾ ਹੈ। ਪ੍ਰੰਤੂ ਇੱਕੋ ਕਿਸਮ ਦੀ ਉਕਸਾਹਟ ਦੇ ਬਾਵਜੂਦ ਹਰ ਵਿਅਕਤੀ ਇਸ ਪ੍ਰਗਟਾਵੇ ਨੂੰ ਵੱਖੋ ਵੱਖਰੀ ਸੀਮਾ ਤੱਕ ਪ੍ਰਗਟ ਕਰਦਾ ਹੈ। ਕਈ ਬਹੁਤ ਤੀਬਰ ਅਤੇ ਕਈ ਬਹੁਤ ਘੱਟ। ਭਾਵ ਇਹ ਨਾਰਮਲ ਤੋਂ ਚੱਲ ਕੇ ਦੋ ਉਲਟ ਦਿਸ਼ਾਵਾਂ ਵੱਲ ਵਧ ਸਕਦੀ ਹੈ ਭਾਵ ਆਮ ਨਾਲੋਂ ਘੱਟ ਪ੍ਰਗਟ ਕਰਨਾ ਜਾਂ ਆਮ ਨਾਲੋ ਵੱਧ ਪ੍ਰਗਟ ਕਰਨਾ। ਆਮ ਨਾਲੋਂ ਵੱਧੇਰੇ ਡਰ ਪ੍ਰਗਟ ਕਰਨ ਵਾਲੇ ਲਈ ਅਸੀਂ ਡਰਾਕਲ ਦਾ ਵਿਸ਼ਲੇਸ਼ਣ ਵਰਤ ਲੈਂਦੇ ਹਾਂ ਅਤੇ ਆਮ ਨਾਲੋਂ ਘੱਟ ਡਰ ਪ੍ਰਗਟ ਕਰਨ ਵਾਲੇ ਲਈ ਨਿੱਡਰ ਹੋਣ ਦਾ। ਬੱਚੇ ਦੇ ਬਚਪਨ ਸਮੇਂ ਹੀ ਇਸ ਸੰਵੇਦਨਸ਼ੀਲਤਾ ਨੂੰ ਵਾਚਕੇ ਅਸੀਂ ਬੱਚੇ ਨੂੰ ਸਿਖਲਾਈ ਦੁਆਰਾ

ਨਾਰਮਲ ਪ੍ਰਗਟਾਵੇ ਵੱਲ ਪ੍ਰੇਰਿਤ ਕਰਕੇ ਉਸਦਾ ਦਿਮਾਗੀ ਵਿਕਾਸ ਠੀਕ ਲੀਹ ਤੇ ਪਾ ਸਕਦੇ ਹਾਂ। ਵਧੇਰੇ ਡਰੂ ਮਹੌਲ ਉਸਦੇ ਡਰ ਵਿੱਚ ਵਾਧਾ ਕਰਕੇ ਉਸਨੂੰ ਮਾਨਸਿਕ ਬਿਮਾਰ ਕਰ ਸਕਦਾ ਹੈ ਅਤੇ ਵਾਪਰ ਰਹੇ ਵਰਤਾਰਿਆਂ ਦੇ ਕਾਰਨਾਂ ਤੋਂ ਦੂਰ ਹਟਾਕੇ ਕਲਪਤ ਗੱਲਾਂ ਦੁਆਰਾ ਉਹ ਆਪਣੇ ਡਰ ਵਿੱਚ ਅਸੀਮ ਵਾਧਾ ਕਰਨ ਦੀ ਪ੍ਰਕਿਰਿਆ ਵਿੱਚ ਪਾ ਕੇ ਆਪਣੇ ਸਵੈ ਦੇ ਦਿਮਾਗੀ ਵਿਕਾਸ ਲਈ ਅੜਿਕਾ ਬਣ ਸਕਦਾ ਹੈ।

ਬੱਚਾ ਆਪਣੇ ਵਿਕਾਸ ਅਤੇ ਵਾਧੇ ਦੌਰਾਨ ਅਨੇਕਾਂ ਜੋੜ-ਤੋੜ ਦੀਆਂ ਪ੍ਰਕਿਰਿਆਵਾਂ ਵਿੱਚੋਂ ਗੁਜ਼ਰਦਾ ਹੈ। ਵਧੇਰੇ ਸਾਰਥਿਕ ਤਜ਼ਰਬੇ ਉਸਨੂੰ ਸਫਲ ਇਨਸਾਨ ਬਣਨ ਵੱਲ ਸੇਧਤ ਕਰਦੇ ਹਨ ਅਤੇ ਅਸਫਲ ਤਜ਼ਰਬੇ ਇਸ ਤੋਂ ਦੂਰ ਲਿਜਾਂਦੇ ਹਨ। ਜੇ ਬੱਚੇ ਨੂੰ ਉਸਦੇ ਅਸਫਲ ਤਜਰਬਿਆਂ ਬਾਰੇ ਕਾਰਨ ਸਮੇਂ ਸਮੇਂ ਸਪੱਸ਼ਟ ਹੁੰਦੇ ਰਹਿਣ ਤਾਂ ਇਹਨਾਂ ਕਾਰਨਾ ਤੇ ਸਵੈ ਕਾਬੂ ਪਾ ਕੇ ਦੁਬਾਰਾ ਸਫਲਤਾ ਹਾਸਲ ਕਰਨ ਦੇ ਤਜ਼ਰਬਿਆਂ ਵਿੱਚੋਂ ਗੁਜ਼ਰ ਕੇ ਆਪਣੇ ਰਵੱਈਏ ਵਿੱਚ ਸੁਧਾਰ ਕਰਦਾ ਹੈ ਅਤੇ ਉਸਦਾ ਨਜ਼ਰੀਆ ਵਧੇਰੇ ਤਰਕਪੂਰਨ ਬਣਦਾ ਹੈ। ਕਲਪਤ ਡਰਾਂ ਬਾਰੇ ਸੁਚੇਤ ਕਰਦੇ ਰਹਿਣ ਨਾਲ ਉਸਦੀ ਡਰ ਦੀ ਪ੍ਰਵਿਰਤੀ ਨਾਰਮਲਤਾ ਤੋਂ ਦੂਰੀ ਘੱਟਦੀ ਰਹੇਗੀ ਅਤੇ ਉਹ ਨਾਰਮਲ ਵਿਵਹਾਰ ਵੱਲ ਵਧੇਗਾ ਅਤੇ ਇਸ ਨਾਲ ਉਸਦਾ ਮਾਨਸਿਕ ਵਿਕਾਸ ਠੀਕ ਲੀਹੇ ਪਵੇਗਾ।

ਬੱਚੇ ਦੀ ਸੰਵੇਦਨਾ, ਕਲਪਨਾ, ਗਿਆਨ, ਯਾਦ ਸ਼ਕਤੀ, ਵਿਚਾਰ-ਪ੍ਰਵਾਹ ਆਦਿ ਉਸਦੇ ਦਿਮਾਗੀ ਵਿਕਾਸ ਲਈ ਅਹਿਮ ਰੋਲ ਅਦਾ ਕਰਦੇ ਹਨ। ਕਿਸੇ ਵੀ ਵਰਤਾਰੇ ਸਬੰਧੀ ਉਸਦੀ ਪਹੁੰਚ ਨਿਰਧਾਰਤ ਕਰਨ ਵਿੱਚ ਵਿੱਚ ਸਹਾਈ ਹੁੰਦੇ ਹਨ। ਬੱਚੇ ਦੇ ਉਚਿਤ ਸਮਾਜੀਕਰਨ ਦੁਆਰਾ ਅਸੀਂ ਇਹਨਾਂ ਨੂੰ ਠੀਕ ਸੇਧ ਦੇ ਸਕਦੇ ਹਾਂ ਜਿਸ ਨਾਲ ਬੱਚੇ ਦਾ ਸਮਾਜੀਕਰਨ ਤੋਂ ਅਲਹਿਦਗੀ ਅਤੇ ਵਧੇਰੇ ਇਕਾਂਤ ਵਿੱਚ ਗੁਜ਼ਰਨ ਦੀ ਪ੍ਰਕਿਰਿਆ ਉਸਦਾ ਵਿਸ਼ੇਸ਼ ਕਿਸਮ ਦਾ ਅਸਮਾਜੀ ਵਿਵਹਾਰ ਨਿਰਧਾਰਤ ਕਰੇਗੀ।

ਬੱਚੇ ਦੀ ਮਾਨਸਿਕ ਜਾਂ ਦਿਮਾਗੀ ਸਮਰੱਥਾ ਨੂੰ ਧਿਆਨ ਵਿੱਚ ਰੱਖਦਿਆਂ ਹੀ ਚੋਣ ਕਰਕੇ ਅਸੀਂ ਉਸਦਾ ਤੀਬਰਤਾ ਨਾਲ ਸਮਾਜੀਕਰਨ ਕਰ ਸਕਦੇ ਹਾਂ। ਪਰ ਇਸ ਵਿੱਚ ਸਚਾਈ ਹੈ ਕਿ ਬੱਚਾ ਥਿਉਰੀ ਨਾਲੋਂ ਅਮਲੀ ਪ੍ਰਕਿਰਿਆ ਵਿੱਚ ਵਧੇਰੇ ਦਿਲਚਸਪੀ ਲੈਂਦਾ ਹੈ। ਖੇਡ ਦੁਆਰਾ ਅਸੀਂ ਉਸਦੇ ਦਿਮਾਗੀ ਵਿਕਾਸ ਨੂੰ ਵਧੇਰੇ ਤੇਜ਼ ਕਰ ਸਕਦੇ ਹਾਂ। ਖੇਡਾਂ ਉਸਦੀ ਦਿਮਾਗੀ ਪਰਪੱਕਤਾ ਵੱਲ ਜਾਣ ਵਿੱਚ ਬਹੁਤ ਸਹਾਈ ਹੁੰਦੀਆਂ ਹਨ। ਇਹ ਹੀ ਕਾਰਣ ਹੈ ਕਿ ਅਸੀਂ ਗਿਣਤੀ ਦੇ ਚਾਰਟ ਜਾਂ ਸਲੇਟਾਂ ਦੀ ਬਣਤਰ ਖੇਡ ਵਾਲੀਆਂ ਵਸਤੂਆਂ ਵਰਗੀ ਬਣਾ ਕੇ ਉਸਨੂੰ ਸਿੱਖਣ ਦੇ ਵਰਤਾਰੇ ਵਿੱਚ ਪਾਉਣ ਲਈ ਆਧੁਨਿਕ

ਮਨੋਵਿਗਿਆਨ ਦੀ ਵਰਤੋਂ ਕਰਦੇ ਹਾਂ। ਬੱਚਾ ਦੂਸਰਿਆਂ ਦੇ ਸੰਪਰਕ ਵਿੱਚ ਆ ਕੇ ਅਤੇ ਉਹਨਾਂ ਦੀ ਨਕਲ ਕਰਕੇ ਵਧੇਰੇ ਗ੍ਰਹਿਣ ਕਰਦਾ ਹੈ। ਭਾਵ ਜਿਥੇ ਉਹ ਦਿਮਾਗੀ ਵਿਕਾਸ ਲਈ ਸਵੈ ਯਤਨ ਕਰਦਾ ਹੈ ਉਥੇ ਦੂਸਰਿਆਂ ਦੇ ਤਜ਼ਰਬਿਆਂ ਨੂੰ ਵੀ ਇਕੱਤਰ ਕਰਦਾ ਹੈ। ਉਦਾਹਰਣ ਵਜੋਂ ਜਦੋ ਉਹ ਘਰ ਵਿੱਚ ਵਿਚਰਦਿਆਂ ਦੂਸਰੇ ਵਿਅਕਤੀਆਂ ਨੂੰ ਬਿਜਲੀ ਦੀਆਂ ਨੰਗੀਆਂ ਤਾਰਾਂ ਤੋਂ ਆਪਣਾ ਬਚਾਓ ਕਰਦੇ ਦੇਖਦਾ ਹੈ ਤਾਂ ਉਹ ਆਪ ਵੀ ਅਜਿਹਾ ਵਿਵਹਾਰ ਕਰਦਾ ਹੈ। ਉਸਦੀ ਸਮਝ ਬਣ ਜਾਂਦੀ ਹੈ ਕਿ ਬਿਜਲੀ ਦੀ ਨੰਗੀ ਤਾਰ ਵਿੱਚ ਜਰੂਰ ਕੋਈ ਖਤਰੇ ਵਾਲੀ ਗੱਲ ਹੈ। ਸੋ ਅਸੀਂ ਬੱਚੇ ਨੂੰ ਨੰਗੀ ਤਾਰ ਨੂੰ ਹੱਥ ਲਵਾਕੇ ਇਸ ਖਤਰੇ ਦਾ ਤਜ਼ਰਬਾ ਨਹੀਂ ਕਰਵਾਉਂਦੇ। ਸੋ ਇਸ ਤਰ੍ਹਾਂ ਬੱਚਾ ਸੁਤੇਸਿਧ ਮਾਨਸਿਕ ਵਿਕਾਸ ਦੁਆਰਾ ਬਹੁਤ ਕੁਝ ਸਿਖਦਾ ਜਾਂਦਾ ਹੈ।

ਅਸੀਂ ਦੇਖਦੇ ਹਾਂ ਕਿ ਪ੍ਰਾਇਮਰੀ ਦੇ ਦਾਖਲੇ ਸਮੇਂ ਬੱਚਿਆਂ ਦੀ ਆਯੂ 4–5 ਸਾਲਾਂ ਦੀ ਹੁੰਦੀ ਹੈ ਅਤੇ ਉਸ ਲਈ ਨਿਰਧਾਰਤ ਸਿਲੇਬਸ ਵਧੇਰੇ ਚਿੱਤਰਾਂ ਨਾਲ ਭਰਿਆ ਪਿਆ ਹੁੰਦਾ ਹੈ। ਇਸ ਪਿੱਛੇ ਮਨੋਵਿਗਿਆਨਕ ਤੱਥ ਹੈ। ਕਿ ਚਿੱਤਰਾਂ ਨੂੰ ਦੇਖਦਿਆਂ ਬੱਚਾ ਤੀਬਰ ਕਲਪਨਾ ਅਤੇ ਵਿਕਾਸਸ਼ੀਲਤਾ ਦੇ ਸੰਸਾਰ ਵਿੱਚ ਗੁਆਚ ਜਾਂਦਾ ਹੈ ਜੋ ਉਸਦੇ ਦਿਮਾਗੀ ਵਿਕਾਸ ਲਈ ਇੱਕ ਜ਼ਰੂਰੀ ਵਰਤਾਰਾ ਹੈ। ਇਸ ਨਾਲ ਉਹ ਵਧੇਰੇ ਤਰਕਸ਼ੀਲ ਅਤੇ ਵਿਚਾਰਨਸ਼ੀਲ ਬਣਦਾ ਹੈ। ਉਸਦੀ ਦਿਮਾਗੀ ਯੋਗਤਾ ਤੇ ਸਮਰੱਥਾ ਆਪਣੀ ਦਿਸ਼ਾ ਵੱਲ ਵਿਕਾਸ ਕਰਦੀ ਹੈ। ਇਸ ਉਮਰ ਵਿੱਚ ਬੱਚਾ ਉਹਨਾਂ ਵਿਅਕਤੀਆਂ ਦੇ ਵਧੇਰੇ ਨੇੜੇ ਚਲਾ ਜਾਂਦਾ ਹੈ ਜਿਹੜੇ ਉਸਦੇ ਹਿੱਤਾਂ ਦਾ ਖਿਆਲ ਰੱਖਦੇ ਹਨ ਅਤੇ ਉਹਨਾਂ ਦੇ ਵਿਵਹਾਰ ਨੂੰ ਵਧੇਰੇ ਕਬੂਲਦਾ ਹੈ। ਦੂਸਰਾ ਜਿਹੜੇ ਬੱਚੇ ਤੋਂ ਬੇ-ਖਿਆਲੀ ਦਿਖਾਉਂਦੇ ਹਨ ਅਤੇ ਉਸਦੇ ਹਿੱਤਾਂ ਦੀ ਪ੍ਰਵਾਹ ਨਹੀਂ ਕਰਦੇ ਅਜਿਹੇ ਵਿਅਕਤੀਆਂ ਤੋਂ ਉਹ ਦੂਰ ਜਾਣ ਦਾ ਯਤਨ ਕਰਦਾ ਹੈ ਅਤੇ ਕੰਨੀ ਕਤਰਾਉਂਦਾ ਹੈ। ਇਸ ਉਮਰੇ ਬੱਚਾ ਵਿਚਾਰਾਂ ਦੇ ਸਮੇਂ ਸਮੇਂ ਬਦਲਣ ਦੇ ਤੀਬਰ ਦੌਰ 'ਚੋਂ ਗੁਜ਼ਰਦਾ ਹੈ। ਵਿਚਾਰਾਂ ਵਿੱਚ ਪਰਪੱਕਤਾ ਉਦੋਂ ਪ੍ਰਾਪਤ ਕਰਦਾ ਹੈ ਜਦੋਂ ਉਸਦੇ ਕਿਸੇ ਵਿਸ਼ੇਸ਼ ਵਿਚਾਰ ਜਾਂ ਵਿਵਹਾਰ ਦਾ ਪੁਸ਼ਟੀਕਰਨ (Reinforcement) ਹੁੰਦਾ ਰਹੇ।

ਇੱਕ ਹੋਰ ਤੱਥ ਵੀ ਧਿਆਨ ਦੇਣਾ ਬਣਦਾ ਹੈ ਕਿ ਕਈ ਗਲਤ ਵਿਚਾਰਾਂ ਦਾ ਜੇ ਪੁਸ਼ਟੀਕਰਨ ਹੁੰਦਾ ਰਹੇ ਤਾਂ ਬੱਚਾ ਆਪਣੇ ਬਣਾਏ ਭਰਮ-ਜਾਲਾਂ (Superstations) ਨੂੰ ਇੱਕ ਸਚਾਈ ਵਜੋਂ ਅਪਣਾ ਕੇ ਆਪ ਉਚਿਤ ਮਾਨਸਿਕ ਵਿਕਾਸ ਤੋਂ ਪ੍ਰੇ ਹਟ ਜਾਂਦਾ ਹੈ। ਉਸਦੀ ਇਸਤੋਂ ਹਟਕੇ ਖੋਜ ਕਰਨ ਜਾਂ ਜਾਨਣ ਦੀ ਜਾਂ ਪੜਤਾਲ ਕਰਨ ਦੀ ਸਮਰੱਥਾ ਨਹੀਂ

ਰਹਿੰਦੀ। ਬਾਲਗ ਹੋਣ ਤੇ ਵੀ ਉਸਦਾ ਇਸ ਤਰ੍ਹਾਂ ਦਾ ਵਿਵਹਾਰ ਬਣਿਆ ਰਹਿੰਦਾ ਹੈ। ਫਿਰ ਉਸਨੂੰ ਇਹਨਾਂ ਭਰਮ-ਜਾਲਾਂ 'ਚੋਂ ਬਾਹਰ ਲਿਆਉਂਣ ਦੇ ਹਜ਼ਾਰਾਂ ਯਤਨ ਵੀ ਕਈ ਵਾਰ ਨਕਾਮ ਹੋ ਜਾਂਦੇ ਹਨ। ਖ਼ਬਤ ਦੇ ਰੋਗੀ (ਕਿਸੇ ਆਦਤ ਦੇ ਸਥਾਈ ਬਣ ਜਾਣ ਦਾ ਵਰਤਾਰਾ ਜਿਸ ਵਿੱਚ ਉਹ ਵਹਿਮ ਅਧੀਨ ਵਾਰ ਵਾਰ ਹੱਥ ਧੋਣ ਜਾਂ ਅਸ਼ਨਾਨ ਕਰਨ, ਕੱਪੜੇ ਧੋਣ, ਦਰਵਾਜਿਆਂ ਦੇ ਜਿੰਦਿਆਂ ਨੂੰ ਵਾਰ ਵਾਰ ਚੈਕ ਕਰਨ ਆਦਿ ਵਰਗੀਆਂ ਆਦਤਾਂ ਦਾ ਦੁਹਰਾਅ ਕਰਦਾ ਰਹਿੰਦਾ ਹੈ।) ਇਸ ਵਿਵਹਾਰ ਦੀ ਹੀ ਉੱਪਜ ਹੁੰਦੇ ਹਨ। ਅਜਿਹਾ ਵਿਵਹਾਰ ਆਪਣਾ ਲੈਣ ਤੇ ਵਿਅਕਤੀ ਅੰਦਰ ਇੱਕ ਖ਼ਾਸ ਕਿਸਮ ਦਾ ਭਰਮਜਾਲ ਬਣ ਜਾਂਦਾ ਹੈ ਅਤੇ ਇਸਨੂੰ ਤੋੜਨ ਦੀ ਉਸ ਵਿੱਚ ਹਿੰਮਤ ਨਹੀਂ ਰਹਿੰਦੀ। ਉਹ ਅਸੀਮ ਡਰ ਵਿੱਚੋਂ ਗਜ਼ਰਦਾ ਹੈ। ਇੱਥੇ ਮੇਰੇ ਪਾਸ ਆਏ ਅਨੇਕਾਂ ਕੇਸਾਂ ਵਿੱਚੋਂ ਮੈਂ ਇੱਕ ਇਸਤਰੀ ਦੀ ਉਦਾਹਰਣ ਵਿਚਾਰਨ ਵਾਸਤੇ ਵਧੇਰੇ ਸਪੱਸ਼ਟ ਕਰਨ ਲਈ ਦੇਣੀ ਉਚਿਤ ਸਮਝਦਾ ਹਾਂ। ਇਸ ਇਸਤਰੀ ਦੇ ਬਚਪਨ ਸਮੇਂ ਉਸ ਅੰਦਰ ਭਰਮ ਬਣ ਗਿਆ ਕਿ ਗਲ ਪਾਏ ਕੱਪੜੇ ਨੂੰ ਉਹ ਇੱਕ ਵਾਰ ਉਤਾਰ ਕੇ ਦੁਬਾਰਾ ਪਾ ਲਵੇ ਤਾਂ ਉਸ ਰਾਹੀਂ ਕੀਤਾ ਜਾਣ ਵਾਲ ਕੰਮ ਸਫਲਤਾ ਪੂਰਬਕ ਸਿਰੇ ਚੜ੍ਹ ਜਾਵੇਗਾ। ਉਸਦੀ ਇਸ ਆਦਤ ਦਾ ਅਨੇਕਾਂ ਵਾਰ ਪੁਸ਼ਟੀਕਰਨ ਹੁੰਦਾ ਗਿਆ। ਪਰ ਅੱਜ ਉਹ ਮਨ ਅੰਦਰ ਇਹ ਧਾਰਨਾ ਪੱਕੀ ਕਰੀ ਬੈਠੀ ਹੈ। ਗਰੈਜੂਏਸ਼ਨ (ਸਧਾਰਨ ਬੋਲੀ ਵਿੱਚ ਚੌਦਾਂ ਜਮਾਤਾਂ) ਕਰਨ ਤੋਂ ਬਾਅਦ ਭਾਂਵੇਂ ਉਹ ਹੁਣ ਸਕੂਲ ਅਧਿਆਪਕਾ ਵਜੋਂ ਕੰਮ ਕਰਦੀ ਹੈ ਪ੍ਰੰਤੂ ਉਹ ਅੱਜ ਵੀ ਇਹ ਪ੍ਰਕਿਰਿਆ ਦੁਹਰਾਉਂਦੀ ਹੈ। ਇਤਨਾ ਹੀ ਬਸ ਨਹੀਂ ਉਹ ਇਸ ਤਰ੍ਹਾਂ ਕਰਕੇ ਆਪਣੇ ਨੇੜਲੇ ਸਬੰਧੀਆਂ ਦੀ ਵੀ ਸੁੱਖ ਮੰਗਦੀ ਹੈ ਅਤੇ ਅਨੇਕਾਂ "ਦੈਵੀ ਸ਼ਕਤੀਆਂ" ਦੀਆਂ ਸੁੱਖਾਂ ਸੁਖਦੀ ਹੈ।

ਸੋ ਇਥੇ ਇਤਨਾ ਹੀ ਕਹਿਣਾ ਬਣਦਾ ਹੈ ਕਿ ਆਪਣੇ ਬੱਚੇ ਦੇ ਮਿੱਤਰ ਬਣਕੇ ਉਸਦੇ ਅੰਦਰ ਸਮੇਂ ਸਮੇਂ ਉਪਜਦੇ ਅਜਿਹੇ ਭਰਮਜਾਲਾਂ ਸਬੰਧੀ ਜਾਣਕਾਰੀ ਲੈ ਕੇ ਉਸ ਨੂੰ ਤਰਕ ਦੇ ਅਧਾਰਤ ਫੈਸਲੇ ਕਰਨ ਦੀ ਆਦਤ ਪਾਉਣ ਦਾ ਯਤਨ ਕਰਕੇ ਮਾਪੇ ਤੇ ਸਰਪ੍ਰਸਤ ਠੀਕ ਭੂਮਿਕਾ ਨਿਭਾ ਸਕਦੇ ਹਨ। ਬੱਚਿਆਂ ਅੰਦਰ ਸੁਪਨਸ਼ਾਜੀ, ਕਲਪਨਾ ਕਰਨਾ, ਮਨਘੜਤ ਕਹਾਣੀਆਂ ਵਿੱਚ ਰੁਚੀ, ਜੰਗਲੀ ਜਾਨਵਰਾਂ ਨਾਲ ਸਬੰਧਤ ਘੜੀਆਂ ਕਹਾਣੀਆਂ ਰਾਹੀਂ ਆਪਣਾ ਹੀ ਸੰਸਾਰ ਸਿਰਜਨਾ ਆਦਿ ਆਮ ਪਾਇਆ ਜਾਂਦਾ ਹੈ। ਦਿਮਾਗੀ ਅਤੇ ਮਾਨਸਿਕ ਵਿਕਾਸ ਇਹਨਾਂ ਪੜਾਵਾਂ ਵਿਚੋਂ ਲੰਘਕੇ ਹੀ ਤਰਕ ਦੀ ਲੀਹੇ ਪੈਂਦਾ ਹੈ। ਬੱਚਾ ਕੁਝ ਸੁਆਲ ਪੈਦਾ ਕਰਦਾ ਹੈ ਅਤੇ ਉਹਨਾਂ ਦੇ ਉੱਤਰਾਂ ਦੀ ਮੰਗ ਕਰਦਾ ਹੈ। ਹਰ ਸੁਆਲ ਦਾ ਠੀਕ ਅਤੇ ਸੰਤੁਸ਼ਟ ਕਰਨ ਵਾਲਾ ਉੱਤਰ ਉਸਨੂੰ ਵਧੇਰੇ ਵਿਵੇਕਸ਼ੀਲ

ਬਣਾਉਂਦਾ ਹੈ। ਬਹੁਤ ਸਾਰੀਆਂ ਸਮੱਸਿਆਵਾਂ ਦੇ ਹੱਲ ਉਹ ਸਵੈ ਹੀ ਲੱਭਣ ਦੇ ਯਤਨ ਕਰਦਾ ਹੈ।

ਸਮਾਜ ਵਿੱਚ ਪਾਈਆਂ ਜਾਂਦੀਆਂ ਰਵਾਇਤਾਂ ਅਤੇ ਵਹਿਮ ਭਰਮ ਬੱਚੇ ਦੀ ਮਾਨਸਿਕ ਉਸਾਰੀ ਵਿੱਚ ਬਰਾਬਰ ਅਸਰ ਪਾਉਂਦੇ ਰਹਿੰਦੇ ਹਨ। ਆਪਣੇ ਹਾਣੀਆਂ ਵਿੱਚ ਖੇਡਦਿਆਂ ਵਿਚਰਦਿਆਂ ਅਜਿਹਾ ਬਹੁਤ ਕੁਝ ਉਹ ਸੁਤੇਸਿਧ ਆਪਣੇ ਤਜ਼ਰਬਿਆਂ ਦੇ ਭੰਡਾਰ ਵਿੱਚ ਜਮਾਂ ਕਰ ਲੈਂਦਾ ਹੈ। ਕਈ ਕਿਸਮ ਦੇ ਗਲਤ ਸੰਕਲਪ ਅਤੇ ਧਾਰਨਾਵਾਂ ਉਸਦੀ ਮਾਨਸਿਕਤਾ ਵਿੱਚ ਜਮ੍ਹਾਂ ਹੁੰਦੀਆਂ ਹਨ। ਜੇਕਰ ਬੱਚੇ ਦੇ ਮਾਤਾ ਪਿਤਾ ਜਾਂ ਸਰਪ੍ਰਸਤ ਸਮੇਂ ਸਮੇਂ 'ਤੇ ਇਹਨਾਂ ਤੇ ਨਿਗਰਾਨੀ ਰੱਖ ਕੇ ਉਸਨੂੰ ਠੀਕ ਸੇਧ ਦੇਣ ਤੋਂ ਅਣਗੌਲਿਆਂ ਕਰਨਗੇ ਤਾਂ ਇਸ ਦਾ ਉਸਦੇ ਭਵਿੱਖ ਤੇ ਮਾਰੂ ਅਸਰ ਪਵੇਗਾ ਅਤੇ ਉਸਦੇ ਦਿਮਾਗੀ ਵਿਕਾਸ ਵਿੱਚ ਅਨੇਕਾਂ ਅੜਿੱਕੇ ਖੜ੍ਹੇ ਹੋਣਗੇ। ਬਹੁਤ ਸਾਰੇ ਵਹਿਮ ਤੇ ਅੰਧਵਿਸ਼ਵਾਸ ਬੱਚਿਆਂ ਤੋਂ ਬੱਚਿਆਂ ਰਾਹੀਂ ਲਗਾਤਾਰ ਗਤੀਸ਼ੀਲ ਰਹਿੰਦੇ ਹਨ। (ਸਮਾਜ ਵਿੱਚ ਇਨਕਲਾਬੀ ਤਬਦੀਲੀਆਂ ਲਿਆਉਣ ਦੇ ਅਨੇਕਾਂ ਯਤਨ ਇਸ ਕਾਰਣ ਹੀ ਵਿਫਲ ਹੁੰਦੇ ਰਹਿੰਦੇ ਹਨ।) ਪ੍ਰਚਾਰ ਸਾਧਨ ਜੇ ਇੱਕ ਠੀਕ ਸੇਧ ਵੱਲ ਸਮਾਜਿਕ ਉਸਾਰੀ ਕਰਨ ਵੱਲ ਸੇਧੇ ਜਾਣ ਤਾਂ ਇਸ ਨਾਲ ਅਸੀਂ ਬਹੁਤ ਕੁਝ ਠੀਕ ਕਰ ਸਕਦੇ ਹਾਂ। ਖਾਸ ਕਰਕੇ ਫਿਲਮਾਂ ਅਤੇ ਟੀ. ਵੀ. ਪ੍ਰੋਗਰਾਮ ਬੱਚਿਆਂ ਦੀ ਮਾਨਸਿਕਤਾ ਨੂੰ ਬਹੁਤ ਪ੍ਰਭਾਵਿਤ ਕਰਦੇ ਹਨ। ਬੱਚਿਆਂ ਦੀ ਮਾਨਸਿਕ ਉਸਾਰੀ ਲਈ ਇਹ ਵਧੀਆ ਸਾਧਨ ਵਜੋਂ ਵਰਤੇ ਜਾ ਸਕਦੇ ਹਨ। ਬੱਚਿਆਂ ਦੀ ਇਹਨਾਂ ਵਿਚਲੀ ਦਿਲਚਸਪੀ ਤੋਂ ਸਾਰਥਿਕ ਲਾਹਾ ਲਿਆ ਜਾ ਸਕਦਾ ਹੈ। ਉਹਨਾਂ ਦੀ ਬੌਧਿਕ ਉਸਾਰੀ ਨੂੰ ਤੇਜ਼ ਕੀਤਾ ਜਾ ਸਕਦਾ ਹੈ।

**ਬੁੱਧੀ ਤੋਂ ਕੀ ਭਾਵ ਹੈ ?**

ਭਾਵੇਂ ਅਸੀਂ ਬੁੱਧੀ ਦੀ ਕੋਈ ਸਪਸ਼ਟ ਪ੍ਰੀਭਾਸ਼ਾ ਦੇਣ ਤੋਂ ਅਸਮਰੱਥ ਹਾਂ ਫਿਰ ਵੀ ਵੱਖ-ਵੱਖ ਮਨੋਵਿਗਿਆਨੀਆਂ ਨੇ ਆਪਣੇ ਵਿਚਾਰ ਦਿੱਤੇ ਹਨ। ਜੋ ਵਿਚਾਰੇ ਜਾ ਸਕਦੇ ਹਨ। ਥਾਰਨਡਾਈਕ ਦਾ ਵਿਚਾਰ ਹੈ ਕਿ "ਬੁੱਧੀ ਸਚਾਈ ਅਤੇ ਤੱਥ ਦੇ ਪੱਖ ਤੋਂ ਵਧੀਆ ਉੱਤਰ ਦੇਣ ਦੀ ਸਮਰੱਥਾ ਹੈ।" ਇੱਕ ਹੋਰ ਮਨੋਵਿਗਿਆਨੀ ਦਾ ਵਿਚਾਰ ਹੈ ਕਿ ਬੁੱਧੀ ਵਿਅਕਤੀ ਅੰਦਰ ਪ੍ਰਾਪਤ ਮਹੌਲ ਅੰਦਰ ਆਪਣੇ ਆਪ ਨੂੰ ਢਾਲਣ ਦੀ ਯੋਗਤਾ ਹੈ ਜਾਂ ਸੂਖਮ ਵਿਚਾਰਾਂ ਦੇ ਸਬੰਧ ਵਿੱਚ ਡੂੰਘਾਈ ਤੱਕ ਸੋਚਣ ਦਾ ਗੁਣ ਹੈ। ਇਸਨੂੰ ਇੱਕ ਹੋਰ ਵਿਚਾਰ ਵੀ ਦਿੱਤਾ ਗਿਆ ਹੈ ਭਾਵ ਮਨੁੱਖ ਦੀ ਇਹ ਉਹ ਯੋਗਤਾ ਹੈ ਜਿਸ ਨਾਲ ਉਹ ਆਪਣੇ ਤਜ਼ਰਬਿਆਂ ਦਾ ਵੱਧ ਤੋਂ ਵੱਧ ਲਾਹਾ ਲੈ ਸਕੇ।

ਉਪਰੋਕਤ ਵਿਵਰਨ ਤੋਂ ਅਸੀਂ ਕਹਿ ਸਕਦੇ ਹਾਂ ਕਿ ਬੱਚੇ ਦਾ ਬੌਧਿਕ ਵਿਕਾਸ ਹੋਣਾ ਫਿਰ ਹੀ ਕਿਹਾ ਜਾ ਸਕਦਾ ਹੈ ਜੇ ਉਹ ਉਪਰੋਕਤ ਤੱਥਾਂ ਦੀ ਪੁਸ਼ਟੀ ਕਰਦਾ ਹੈ।

**ਬੱਚੇ ਦੀ ਬੌਧਿਕ ਸਮਰੱਥਾ ਨੂੰ ਪ੍ਰਭਾਵਿਤ ਕਰਨ ਵਾਲੇ ਤੱਥ**

ਭਾਵੇਂ ਅਸੀਂ ਵੰਸ਼ ਅਤੇ ਵਾਤਾਵਰਣ ਨੂੰ ਮੁੱਖ ਪ੍ਰਭਾਵੀ ਤੱਥ ਮੰਨਦੇ ਹਾਂ ਪ੍ਰੰਤੂ ਇਸ ਤੋਂ ਇਲਾਵਾ ਵੀ ਉਸਦੀ ਬਿਮਾਰੀ, ਖ਼ੁਰਾਕ ਦਾ ਪੱਧਰ, ਸਿਹਤ, ਸੈਕਸ ਆਦਿ ਦਾ ਵੀ ਇਸਦੇ ਵਿਕਾਸ ਤੇ ਅਸਰ ਪੈਂਦਾ ਹੈ। ਇਥੇ ਸੈਕਸ ਤੋਂ ਭਾਵ ਨਰ ਜਾਂ ਮਾਦਾ ਨਹੀਂ ਲਿਆ ਜਾਣਾ ਚਾਹੀਦਾ ਬਲਕਿ ਇਸਦੀ ਸੰਤੁਸ਼ਟੀ ਜਾਂ ਤ੍ਰਿਪਤੀ ਜਾਂ ਇਸ ਸਬੰਧੀ ਪਹੁੰਚ ਤੋਂ ਲਿਆ ਜਾਣਾ ਚਾਹੀਦਾ ਹੈ। ਮਾਪਿਆਂ ਦੇ ਸੋਚਣ ਅਤੇ ਕੰਮ ਕਰਨ ਦੇ ਤੌਰ ਤਰੀਕੇ, ਸਮਾਜਿਕ ਹਾਲਤਾਂ, ਮਾਨਸਿਕ ਵਿਕਾਸ ਲਈ ਪ੍ਰਾਪਤ ਮੌਕੇ ਆਦਿ ਵੀ ਪ੍ਰਭਾਵਿਤ ਕਰਦੇ ਹਨ। ਸਰੀਰਕ ਊਣਤਾਈਆਂ ਜਿਸ ਤਰ੍ਹਾਂ ਬੋਲਾਪਣ, ਅੰਨ੍ਹਾਪਣ, ਸਰੀਰ ਦੀ ਹੋਰ ਅਪਾਹਿਜਤਾ ਜਿਸ ਤਰ੍ਹਾਂ ਅੰਗਾਂ ਵਿਚਲੇ ਨੁਕਸ, ਦਿਮਾਗੀ ਪਛੜਿਆਪੁਣਾ ਆਦਿ ਵੀ ਇਸਨੂੰ ਪ੍ਰਭਾਵਿਤ ਕਰਦੇ ਹਨ।

ਇੱਕ ਤੱਥ ਹੋਰ ਵੀ ਧਿਆਨ ਦੀ ਮੰਗ ਕਰਦਾ ਹੈ ਕਿ ਬੱਚੇ ਦਾ ਦਿਮਾਗੀ ਵਿਕਾਸ ਪੜਾਵੀ ਹੈ ਅਤੇ ਸਰਲ ਤੋਂ ਗੁੰਝਲਦਾਰ ਵੱਲ ਪ੍ਰਕਿਰਿਆ ਕਰਦਾ ਹੈ। ਅਸੀਂ ਪੰਜ ਸਾਲ ਦੇ ਬੱਚੇ ਤੋਂ 10 ਸਾਲ ਦੇ ਬੱਚੇ ਜਿੰਨੇ ਬੋਧਿਕ ਕਾਰਜ ਨਹੀਂ ਕਰਵਾ ਸਕਦੇ ਅਜਿਹਾ ਬਹੁਤ ਹੀ ਘੱਟ ਕਿਸੇ ਇੱਕ ਅੱਧੇ ਮੌਕੇ ਤੇ ਵਾਪਰਨ ਦੀ ਸੰਭਾਵਨਾ ਹੋ ਸਕਦੀ ਹੈ ਜੋ ਕਿ ਵੰਸ਼ਕ ਇਤਿਹਾਸ ਦੇ ਕਾਰਣ ਹੋ ਸਕਦੀ ਹੈ। ਦਿਮਾਗੀ ਸੈਲਾਂ ਵਿੱਚ ਪ੍ਰਪੱਕਤਾ ਅਤੇ ਵਿਕਾਸ ਉਮਰ ਅਤੇ ਸਰੀਰਕ ਵਾਧੇ ਅਤੇ ਵਿਕਾਸ ਤੇ ਨਿਰਭਰ ਕਰਦਾ ਹੈ। ਬੱਚਿਆਂ ਦੀਆਂ ਗਰੰਥੀਆਂ ਵਿਚਲੇ ਹਾਰਮੋਨਲ ਪ੍ਰਬੰਧ ਵਿੱਚ ਆਇਆ ਅਸਾਵਾਂਪਣ ਵੀ ਉਸਦੀ ਬੌਧਿਕਤਾ ਨੂੰ ਪ੍ਰਭਾਵਿਤ ਕਰਦਾ ਹੈ ਜਿਸ ਲਈ ਉਚਿਤ ਇਲਾਜ ਦੀ ਜ਼ਰੂਰਤ ਹੁੰਦੀ ਹੈ।

**ਕੀ ਸੈਕਸ ਦਾ ਫਰਕ ਵੀ ਬੁੱਧੀ ਨੂੰ ਪ੍ਰਭਾਵਿਤ ਕਰਦਾ ਹੈ**

ਇਹ ਵੀ ਧਾਰਨਾ ਹੀ ਹੈ ਕਿ ਨਰ ਅਤੇ ਮਾਦਾ ਸੈਕਸਾਂ ਕਾਰਣ ਬੌਧਿਕਤਾ ਤੇ ਅਸਰ ਵੀ ਪੈਂਦਾ ਹੈ। ਇਸ ਸਬੰਧੀ ਕੋਈ ਵੀ ਤੱਥਾਂ ਤੇ ਆਧਾਰਿਤ ਸਬੂਤ ਨਹੀਂ ਮਿਲਦਾ ਹੈ। ਆਮ ਲੋਕਾਂ ਵਿੱਚ ਧਾਰਨਾ ਹੈ ਕਿ ਲੜਕੀਆਂ ਕਲਾ ਦੇ ਵਿਸ਼ਿਆਂ ਵਿੱਚ ਮਾਹਰ ਹੁੰਦੀਆਂ ਹਨ। ਜਦੋਂ ਕਿ ਲੜਕੇ ਹਿਸਾਬ ਜਾਂ ਹੋਰ ਅੰਕੜਿਆਂ ਸਬੰਧੀ ਸਮੱਸਿਆਵਾਂ ਹੱਲ ਕਰਨ ਵਿੱਚ ਮਾਹਿਰ ਹੁੰਦੇ ਹਨ। ਬੁੱਧੀ ਸਬੰਧੀ ਲਏ ਅਨੇਕਾਂ ਟੈਸਟ ਇਸਨੂੰ ਰੱਦ ਕਰਦੇ ਹਨ। ਇਸ ਸਬੰਧੀ ਪਿਛੋਕੜ ਤੋਂ ਮਿਲੀ ਸਿਖਲਾਈ ਕਾਰਣ ਹੀ ਅੰਤਰ ਹੁੰਦਾ ਹੈ। ਜਿਨ੍ਹਾਂ ਘਰਾਂ ਦੇ ਲੜਕਿਆਂ ਨੂੰ

ਵਧੇਰੇ ਮਕੈਨੀਕਲ ਕਿਸਮ ਦੇ ਤਜ਼ਰਬਿਆਂ ਵਿੱਚੋਂ ਲੰਘਣ ਦਾ ਮੌਕਾ ਮਿਲਦਾ ਹੈ ਉਹਨਾਂ ਵਿੱਚ ਇਸ ਸਬੰਧੀ ਵਧੇਰੇ ਮੁਹਾਰਤ ਹੋਵੇਗੀ। ਇਹ ਸੁਤੇ ਸਿਧ ਹੀ ਕਿਹਾ ਜਾ ਸਕਦਾ ਹੈ ਕਿ ਜਦ ਲੜਕੀਆਂ ਨੂੰ ਇਸ ਖੇਤਰ ਵਿੱਚ ਕੰਮ ਕਰਨ ਦਾ ਮੌਕਾ ਹੀ ਨਹੀਂ ਮਿਲੇਗਾ ਤਾਂ ਉਹਨਾਂ ਦਾ ਪਛੜ ਜਾਣਾ ਸਧਾਰਣ ਗੱਲ ਹੈ।

**ਸਮਾਜਿਕ ਤੇ ਆਰਥਿਕ ਪੱਖ**

ਭਾਵੇਂ ਅਸੀਂ ਸਮਝਦੇ ਹਾਂ ਕਿ ਹੋਣਹਾਰ ਬੱਚੇ ਸਮਾਜ ਦੇ ਸਾਰੇ ਵਰਗਾਂ ਵਿੱਚ ਮਿਲ ਸਕਦੇ ਹਨ ਪ੍ਰੰਤੂ ਇਹ ਜਾਣੀ-ਪਛਾਣੀ ਸਚਾਈ ਹੈ ਕਿ ਜਿਨ੍ਹਾਂ ਬੱਚਿਆਂ ਦੀ ਵਿਰਾਸਤ ਜਾਂ ਪ੍ਰੀਵਾਰਕ ਹਾਲਤਾਂ ਸਮਾਜਿਕ ਅਤੇ ਆਰਥਿਕ ਪੱਖੋ ਸੁਖਾਲੀਆਂ ਰਹੀਆਂ ਹੋਣ ਅਤੇ ਬੱਚੇ ਨੂੰ ਵਿਕਾਸ ਦੇ ਉਚਿਤ ਮੌਕੇ ਮਿਲੇ ਹੋਣ ਉਥੇ ਬੌਧਿਕ ਵਿਕਾਸ ਜਾਂ ਬੱਚਿਆਂ ਦੇ ਵਧੇਰੇ ਹੋਣਹਾਰ ਹੋਣ ਦੇ ਮੌਕੇ ਹੁੰਦੇ ਹਨ। ਉਤਮ ਕਿਸਮ ਦੇ ਜੀਨਜ਼ ਲੈ ਕੇ ਜਨਮੇ ਬੱਚਿਆਂ ਦੀ ਬੌਧਿਕ ਸਮਰਥਾ ਵਧੇਰੇ ਹੋਣ ਕਰਕੇ ਅਤੇ ਫਿਰ ਉਚਿਤ ਮਿਲੀਆਂ ਸਮਜਿਕ ਅਤੇ ਆਰਥਿਕ ਹਾਲਤਾਂ ਉਸ ਲਈ ਹੋਰ ਵਰਦਾਨ ਸਾਬਤ ਹੁੰਦੀਆਂ ਹਨ। ਇਸ ਤਰ੍ਹਾਂ ਉਹ ਸਰੀਰਕ ਅਤੇ ਦਿਮਾਗੀ ਪੱਖੋਂ ਮਜ਼ਬੂਤ ਆਧਾਰ ਕਾਇਮ ਕਰ ਲਵੇਗਾ। ਵੱਖ-ਵੱਖ ਮਨੋਵਿਗਿਆਨਕ ਅਤੇ ਬੁੱਧੀ ਸਬੰਧੀ ਖੋਜਾਂ ਦਰਸਾਉਂਦੀਆਂ ਹਨ ਕਿ ਹੋਣਹਾਰ ਬੱਚਿਆਂ ਦੀਆਂ ਰੁਚੀਆਂ ਅਤੇ ਰੁਝਾਨ ਵਧੇਰੇ ਕਰਕੇ ਉਸਦੀ ਵਿਰਾਸਤ ਦੇ ਚਿੰਨ੍ਹ ਹੁੰਦੇ ਹਨ। ਸਿਖਲਾਈ ਇਸਨੂੰ ਹੋਰ ਪ੍ਰਭਾਵਿਤ ਕਰਦੀ ਹੈ।

# ਸੋਚਣ-ਪ੍ਰਕਿਰਿਆ ਲਈ ਵੀ ਅਭਿਆਸ ਦੀ ਲੋੜ ਹੈ

ਹਰ ਮਾਂ-ਬਾਪ ਦੀ ਅਕਸਰ ਇਹੋ ਸ਼ਕਾਇਤ ਹੁੰਦੀ ਹੈ ਕਿ ਉਹਨਾਂ ਦਾ ਬੱਚਾ ਬਹੁਤ ਲਾ-ਪ੍ਰਵਾਹ ਹੈ। ਛੋਟੇ ਬਾਲਾਂ ਲਈ ਤਾਂ ਉਹ ਇਹ ਸ਼ਿਕਾਇਤ ਕਰਦੇ ਹਨ ਕਿ ਉਹ ਨਵੇਂ ਲਿਆਂਦੇ ਖਿਡਾਉਣਿਆਂ ਦੀ ਸੰਭਾਲ ਕਰਨ ਦੀ ਬਜਾਏ ਕੁਝ ਮਿੰਟਾਂ ਅੰਦਰ ਭੰਨਤੋੜ ਕਰ ਦਿੰਦਾ ਹੈ। ਵੱਡਿਆਂ ਭਾਵ ਕਿਸ਼ੋਰ ਅਵਸਥਾ ਵਾਲੇ ਬੱਚਿਆਂ ਪ੍ਰਤੀ ਨਜ਼ਾਇਜ ਖਰਚੇ, ਬੁਰੀਆਂ ਆਦਤਾਂ, ਲਾ-ਪ੍ਰਵਾਹੀ ਆਦਿ ਦੀ ਸ਼ਿਕਾਇਤ ਕੀਤੀ ਜਾਂਦੀ ਹੈ। ਇਹ ਵੀ ਸ਼ਕਾਇਤ ਅਕਸਰ ਆਉਂਦੀ ਹੈ ਕਿ ਉਹ ਘਰ ਦੀ ਉਕਾ ਪ੍ਰਵਾਹ ਨਹੀਂ ਕਰਦੇ ਅਤੇ ਹਾਨੀ-ਲਾਭ ਬਾਰੇ ਕੁਝ ਵੀ ਨਹੀਂ ਸੋਚਦੇ ਕਿ ਮਾਤਾ-ਪਿਤਾ ਕਿਸ ਤਰ੍ਹਾਂ ਤਨ ਤੋੜਵੀਂ ਮਿਹਨਤ ਕਰਦੇ ਹਨ ਅਤੇ ਉਹਨਾਂ ਦੇ ਬੱਚੇ ਇਸ ਦਾ ਭੋਰਾ ਵੀ ਖਿਆਲ ਨਹੀਂ ਰੱਖਦੇ। ਘਰ ਦੇ ਕੰਮ ਵਿੱਚ ਕੋਈ ਹੱਥ ਵਟਾਉਣ ਤੋਂ ਵੀ ਕੰਨੀ ਕਤਰਾਉਂਦੇ ਹਨ ਅਤੇ ਵਿਹਲਾ ਰਹਿਣ ਵਿੱਚ ਹੀ ਅਨੰਦ ਮਹਿਸੂਸ ਕਰਦੇ ਹਨ। ਹਰ ਮਾਂ-ਬਾਪ ਦੀ ਇੱਛਾ ਹੁੰਦੀ ਹੈ ਕਿ ਉਹਨਾਂ ਦਾ ਬੱਚਾ ਸਿਆਣਾ, ਸੂਝਵਾਨ ਅਤੇ ਆਗਿਆਕਾਰ ਹੋਵੇ। ਉਹ ਹਰ ਖਤਰੇ ਸਬੰਧੀ ਜਾਂ ਹੋ ਜਾਣ ਵਾਲੇ ਧੋਖੇ ਸਬੰਧੀ ਪਹਿਲਾਂ ਹੀ ਵਿਚਾਰ ਕਰਨ ਦੇ ਸਮਰੱਥ ਹੋਵੇ ਅਤੇ ਆਪਣੇ ਨਫੇ ਨੁਕਸਾਨ ਦਾ ਵਿਸ਼ਲੇਸ਼ਣ ਕਰ ਸਕੇ। ਅਕਸਰ ਅਜਿਹਾ ਨਹੀਂ ਹੁੰਦਾ।

ਫਿਰ ਸੁਆਲ ਉਠਦਾ ਹੈ ਕਿ ਕੀ ਸੋਚ ਪ੍ਰਕਿਰਿਆ ਵੀ ਜਮਾਂਦਰੂ ਗੁਣ ਹੈ ? ਜੇ ਨਹੀਂ ਤਾਂ ਫਿਰ ਅਜਿਹਾ ਕਿਹੜਾ ਅਲਾਦੀਨ ਦਾ ਚਿਰਾਗ਼ ਹੈ ਜਿਸ ਰਾਹੀਂ ਬੱਚੇ ਨੂੰ ਡੂੰਘਾਈ ਤੱਕ ਸੋਚ ਦੀ ਪ੍ਰਕਿਰਿਆ ਵਿੱਚ ਪਾ ਸਕੀਏ। ਬੱਚਾ ਹਰ ਮਸਲੇ ਦੇ ਹੱਲ ਪ੍ਰਤੀ ਗੰਭੀਰ ਹੋ ਜਾਵੇ ਅਤੇ ਅਲੋਚਨਾਤਮਕ ਪ੍ਰਕਿਰਿਆ ਵਿੱਚ ਪੈ ਕੇ ਤਰਕਸੰਗਤ ਉੱਤਰ ਦੇ ਸਕੇ। ਬੱਚਿਆਂ ਨੂੰ ਵਧੇਰੇ ਤਜ਼ਰਬਿਆਂ ਅਤੇ ਮਸਲਿਆਂ ਸਬੰਧੀ ਜਾਣਕਾਰੀ ਅਤੇ ਸੂਚਨਾ ਦੇਣ ਨਾਲ ਹੀ ਅਸੀਂ ਸੁਰਖਰੂ ਨਹੀਂ ਹੋ ਜਾਂਦੇ ਕਿ ਹੁਣ ਉਸਦੇ ਗਿਆਨ ਵਿੱਚ ਕਾਫੀ ਵਾਧਾ ਹੋ ਗਿਆ ਹੈ। ਅਜਿਹਾ ਕਰਨ ਨਾਲ ਉਸਦੀ ਜਾਣਕਾਰੀ ਵਿੱਚ ਵਾਧਾ ਤਾਂ ਹੋ ਸਕਦਾ ਹੈ ਪ੍ਰੰਤੂ ਨਵੇਂ ਮਸਲਿਆਂ ਦੇ ਹੱਲ ਤਲਾਸ਼ਣ ਦੇ ਸ਼ਾਇਦ ਉਹ ਪੂਰਨ ਸਮਰੱਥ ਨਾ ਹੀ ਹੋਵੇ। ਬੱਚੇ ਨੂੰ ਲੋੜ ਹੈ ਕਿ ਅਸੀਂ ਕਿਸੇ ਗਤੀਵਿਧੀ ਦੇ ਨਿਕਲਣ ਵਾਲੇ ਅਗਾਊਂ ਸਿੱਟਿਆਂ ਸਬੰਧੀ ਸੁਚੇਤ ਕਰੀਏ ਅਤੇ ਅਮਲੀ ਰੂਪ ਵਿੱਚ ਪੂਰਵ ਨਿਰਧਾਰਤ ਧਾਰਨਾਵਾਂ ਵਿਚੋਂ ਨਿਕਲੇ ਨਤੀਜਿਆਂ ਬਾਰੇ ਦੱਸੀਏ ਕਿ ਅਜਿਹਾ ਤਾਂ ਹੋਇਆ ਜੇ ਅਸੀਂ ਇਸ ਨੂੰ ਇਸ ਢੰਗ ਨਾਲ ਕੀਤਾ। ਹਰ ਤਰ੍ਹਾਂ ਦਾ ਅਭਿਆਸ ਤਾਂ ਬੱਚੇ ਨੂੰ ਕੇਵਲ ਕਿਸੇ ਪ੍ਰਕਿਰਿਆ ਵਿੱਚ ਪਾ ਕੇ ਵਿਚਾਰਸ਼ੀਲ

ਬਣਾਉਣ ਦਾ ਯਤਨ ਮਾਤਰ ਹੀ ਹੁੰਦਾ ਹੈ। ਸੋਚ ਇੱਕ ਅਜਿਹੀ ਪ੍ਰਕਿਰਿਆ ਹੈ ਜਿਥੇ ਬੱਚੇ, ਬਿਨਾਂ ਸਾਡੀ ਮੱਦਦ ਦੇ ਪਹੁੰਚਣ ਦੇ ਅਸਮਰੱਥ ਹੁੰਦੇ ਹਨ। ਸਾਡੇ ਵੱਲੋਂ ਦਿੱਤੀਆਂ ਗਈਆਂ ਸੂਚਨਾਵਾਂ ਦਾ ਹੜ੍ਹ ਵੀ ਬੱਚੇ ਦੀ ਸੋਚ-ਪ੍ਰਕਿਰਿਆ ਨੂੰ ਤੀਬਰ ਕਰਨ ਦੇ ਸਮਰੱਥ ਨਹੀਂ ਹੋ ਸਕਦਾ। ਡਾ. ਪਾਲ ਦਾ ਮੱਤ ਹੈ ਕਿ ਸਿੱਖਿਆ ਚਾਹੇ ਉਹ ਘਰ ਵਿੱਚ ਦਿੱਤੀ ਜਾਂਦੀ ਹੈ ਜਾਂ ਸਕੂਲ ਵਿੱਚ, ਦਾ ਅਸਲ ਮਤਲਬ ਅਤੇ ਮੰਤਵ ਕਿਸੇ ਪ੍ਰਾਪਤ ਜਾਣਕਾਰੀ ਨੂੰ ਨਵੀਆਂ ਹਾਲਤਾਂ ਅਤੇ ਸੁਆਲਾਂ ਦੇ ਸੰਦਰਭ ਵਿੱਚ ਵਰਤਣ ਦਾ ਹੈ। ਉਹਨਾਂ ਦਾ ਖਿਆਲ ਹੈ ਕਿ ਬਹੁਤ ਸਾਰੇ ਬੱਚੇ ਆਪਣੇ ਸੋਚਣ-ਢੰਗ ਨੂੰ ਤਰਕਸ਼ੀਲ ਨਜ਼ਰੀਏ ਤੋਂ ਆਪਣੀਆਂ ਰੋਜ਼ਮਰਾ ਦੀਆਂ ਔਕੜਾਂ ਅਨੁਸਾਰ ਵਰਤਣ ਦੇ ਅਸਮਰੱਥ ਹੁੰਦੇ ਹਨ। ਉਦਾਹਰਣ ਦਿੰਦਿਆਂ ਉਹ ਦਸਦੇ ਹਨ ਕਿ ਬੱਚੇ ਲਈ ਬਜ਼ਾਰ ਵਿੱਚੋਂ ਖਰੀਦੇ ਜਾਣ ਵਾਲੇ ਸਾਈਕਲ ਸਮੇਂ ਉਸਦਾ ਜ਼ਿਆਦਤਰ ਝੁਕਾਅ ਉਸਦੇ ਰੰਗ, ਮਾਡਲ ਬਾਰੇ ਹੀ ਹੁੰਦਾ ਹੈ ਜੋ ਕੇਵਲ ਸਤਹੀ ਸੋਚ ਹੈ। ਸਾਈਕਲ ਦੀ ਹੰਢਣਸਾਰਤਾ ਅਤੇ ਚਲਾਈ ਬਾਰੇ ਉਹ ਨਹੀਂ ਸੋਚਦਾ ਹੁੰਦਾ। ਮਾਡਲ ਤੇ ਰੰਗ ਦੀ ਚੋਣ ਵੀ ਕਈ ਵਾਰ ਉਸਦੀ ਆਪਣੀ ਨਹੀਂ ਹੁੰਦੀ ਸਗੋਂ ਕਿਸੇ ਮਿੱਤਰ ਜਾਂ ਸਹੇਲੀ ਪਾਸ ਖਰੀਦੇ ਸਾਈਕਲ ਦੀ ਨਕਲ ਵਜੋਂ ਹੀ ਹੁੰਦੀ ਹੈ। ਸਾਈਕਲ ਦੀ ਕੀਮਤ ਕਿਤਨੀ ਹੈ ਅਤੇ ਕੀ ਉਸ ਦੇ ਮਾਤਾ-ਪਿਤਾ ਇਸਨੂੰ ਅਦਾ ਕਰਨ ਦੇ ਸਮਰੱਥ ਵੀ ਹਨ ਆਦਿ ਨਾਲ ਵੀ ਉਸਦਾ ਕੋਈ ਬਹੁਤਾ ਸਰੋਕਾਰ ਨਹੀਂ ਹੁੰਦਾ ਹੈ। ਜਿਉਂ ਜਿਉਂ ਬੱਚੇ ਦੀ ਸੋਚ ਡੂੰਘਾਈਆਂ ਤੱਕ ਜਾਣ ਦੇ ਸਮਰੱਥ ਹੋਈ ਜਾਂਦੀ ਹੈ ਤਿਉਂ-ਤਿਉਂ ਉਹ ਆਪਣੇ ਵਿਵਹਾਰ ਨੂੰ ਬਦਲਦਾ ਵੀ ਜਾਂਦਾ ਹੈ।

ਸੋਚ ਕਿਸੇ ਵਸਤੂ ਜਾਂ ਵਿਅਕਤੀ ਪ੍ਰਤੀ ਉਹਨਾਂ ਵਿੱਚ ਅਦਿੱਖ ਰੂਪ ਵਿੱਚ ਛੁਪੇ ਗੁਣਾਂ ਦੀ ਭਾਲ ਕਰਨ ਲਈ ਅਪਣਾਇਆ ਯਥਾਰਥਵਾਦੀ ਅਤੇ ਤੱਥ ਭਰਪੂਰ ਨਜ਼ਰੀਆ ਹੈ। ਸਿਖਿਆ ਮਨੋਵਿਗਿਆਨੀ ਰਾਬਰਟ ਸਟਰਨਬਰਗ ਤਾਂ ਇਥੋਂ ਤੱਕ ਕਹਿ ਜਾਂਦਾ ਹੈ ਕਿ "ਕੁਝ ਸਮੱਸਿਆਵਾਂ ਜਿਸ ਤਰ੍ਹਾਂ ਨਸ਼ਿਆਂ ਆਦਿ ਦੀ ਵਰਤੋਂ ਕਰਨਾ ਆਦਿ ਤਾਂ ਹੀ ਪੈਦੀਆਂ ਹਨ ਕਿਉਂਕਿ ਬੱਚਿਆਂ ਨੂੰ ਬਚਪਨ ਵਿੱਚ ਸਿਖਾਇਆ ਹੀ ਨਹੀਂ ਗਿਆ ਹੁੰਦਾ ਕਿ ਕਿਸ ਕਰਮ ਦਾ ਪ੍ਰਤੀਕਰਮ ਕੀ ਹੋ ਸਕਦਾ ਹੈ ਭਾਵ ਕਰਨ ਤੋਂ ਬਾਅਦ ਕਿਸ ਸਿੱਟੇ ਦੀ ਸੰਭਾਵਨਾ ਹੋ ਸਕਦੀ ਹੈ।

ਸਾਡੇ ਲੋਕਾਂ ਇਥੋਂ ਤੱਕ ਕਿ ਪੜ੍ਹੇ ਲਿਖੇ ਵਰਗ ਵਿੱਚ ਵੀ ਇਹ ਧਾਰਨਾ ਬਣ ਚੁੱਕੀ ਹੈ ਕਿ ਹਰ ਹੁਸ਼ਿਆਰ ਬੱਚਾ ਵਧੀਆ ਢੰਗ ਨਾਲ ਸੋਚ ਸਕਦਾ ਹੈ ਅਤੇ ਆਪਣੀਆਂ ਸਮੱਸਿਆਵਾਂ ਦੇ ਹੱਲ ਦੇ ਸਵੈ ਹੀ ਸਮਰੱਥ ਹੋ ਜਾਂਦਾ ਹੈ। ਅਸਲ ਵਿੱਚ ਇਹ ਧਾਰਨਾ

ਬਿਲਕੁਲ ਗਲਤ ਅਤੇ ਬਿਨਾਂ ਸਚਾਈ ਪੜਤਾਲਿਆਂ ਆਪਣਾਈ ਧਾਰਨਾ ਹੈ। ਹੈ ਨਾ ਹੈਰਾਨੀ ਭਰਿਆ ਸੱਚ। ਹੁਸ਼ਿਆਰ ਬੱਚੇ ਵੀ ਅਨੇਕਾਂ ਸਮੱਸਿਆਵਾਂ ਦੇ ਹੱਲ ਸਮੇਂ ਸੁਸਤ ਅਤੇ ਡੂੰਘਾਈ ਵਿੱਚ ਜਾਣ ਦੇ ਅਸਮਰੱਥ ਹੋ ਸਕਦੇ ਹਨ। ਜ਼ਰੂਰੀ ਨਹੀਂ ਕਿ ਹਰ ਹਾਜ਼ਰ-ਜੁਆਬ ਬੱਚਾ ਗੁੰਝਲਦਾਰ ਸਮੱਸਿਆਵਾਂ ਦੇ ਹੱਲ ਲਈ ਥਕਾ ਦੇਣ ਵਾਲੀ ਪ੍ਰਕਿਰਿਆ ਵਿਚੋਂ ਗੁਜ਼ਰਨ ਦੇ ਸਮਰੱਥ ਹੋਵੇ।

ਅੱਜ ਵੀ ਅਸੀਂ ਦੋ ਕਿਸਮ ਦੇ ਟੈਸਟਾਂ ਬਾਰੇ ਜਾਣਦੇ ਹਾਂ ਅੰਤਰ ਮੁੱਖੀ (Subjective) ਅਤੇ ਬਾਹਰ ਮੁੱਖੀ ਟੈਸਟ (Objective) ਵਿਧੀ। ਅੰਤਰਮੁੱਖੀ ਟੈਸਟ ਵਿਧੀ ਵਿੱਚ ਸੁਆਲਾਂ ਦੇ ਉਤਰ ਕਈ ਕਈ ਪੰਨਿਆਂ ਤੱਕ ਚਲੇ ਜਾਂਦੇ ਹਨ ਜਦੋਂ ਕਿ ਬਾਹਰਮੁੱਖੀ ਟੈਸਟਾਂ ਦੇ ਉੱਤਰ ਕੇਵਲ ਇੱਕ ਅੱਧੀ ਲਾਈਨ ਤੱਕ ਹੀ ਸੀਮਤ ਹੁੰਦੇ ਹਨ। ਅੰਤਰ ਮੁੱਖੀ ਟੈਸਟ ਵਧੇਰੇ ਡੂੰਘੀ ਸੋਚ-ਪ੍ਰਕਿਰਿਆ ਵਿੱਚ ਜਾਣ ਦੀ ਸਮਰੱਥਾ ਨੂੰ ਟੈਸਟ ਕਰਦੇ ਹਨ। ਜਦੋਂ ਕਿ ਬਾਹਰਮੁੱਖੀ ਟੈਸਟ ਪ੍ਰਣਾਲੀ ਕੇਵਲ ਤੇਜ਼ੀ ਨਾਲ ਠੀਕ ਉੱਤਰ ਦੇਣ ਦੀ ਹਾਜ਼ਰ ਜੁਆਬ। ਬੱਧੀ ਲਈ ਤਿਆਰ ਕੀਤੇ ਅਨੇਕਾਂ ਟੈਸਟ ਅਜੇ ਵੀ ਦੋਸ਼ਪੂਰਨ ਹਨ।

ਦੇਖਣ ਵਿੱਚ ਆਇਆ ਹੈ ਕਿ ਵਧੇਰੇ ਡੂੰਘਾਈ ਤੱਕ ਵਾਚਣ ਅਤੇ ਅਣਥੱਕ ਸੋਚ ਪ੍ਰਕਿਰਿਆ ਵਿਚੋਂ ਗੁਜ਼ਰਨ ਵਾਲੇ ਬੱਚਿਆਂ ਵਿੱਚ ਵਧੇਰੇ ਧੀਰਜ ਅਤੇ ਗੁੰਝਲਦਾਰ ਸਮੱਸਿਆਵਾਂ ਦੇ ਹੱਲ ਕਰਨ ਦੀ ਸਮਰੱਥਾ ਬਿਨਸਬਤ ਹਾਜ਼ਰ ਜੁਆਬੀ ਵਿੱਚ ਹੁਸ਼ਿਆਰ ਬੱਚਿਆਂ ਦੇ ਮੁਕਾਬਲੇ ਵਧੇਰੇ ਹੁੰਦੀ ਹੈ। ਨਵੇਂ ਸਿਧਾਂਤ ਘਾੜਿਆਂ ਦੀ ਬਹੁ ਗਿਣਤੀ ਵੀ ਇਹਨਾਂ ਵਿੱਚੋਂ ਹੀ ਆਉਂਦੀ ਹੈ। ਹਾਜ਼ਰ-ਜੁਆਬੀ ਵਿੱਚ ਮਾਹਿਰ ਬੱਚੇ ਆਪਣੇ ਦਿਮਾਗ ਉਪਰ ਵਧੇਰੇ ਸਮਾਂ ਦਬਾਅ ਪਾ ਕੇ ਰੱਖਣ ਦੇ ਸਮਰੱਥ ਨਹੀਂ ਹੁੰਦੇ। ਕਿਸੇ ਵੀ ਗੁੰਝਲਦਾਰ ਸਮੱਸਿਆ ਦੇ ਹੱਲ ਸਮੇਂ ਉਹਨਾਂ ਦੇ ਥਿੜਕ ਜਾਣ ਦੀ ਸੰਭਾਵਨਾ ਵਧੇਰੇ ਹੁੰਦੀ ਹੈ। ਹੌਲੀ ਪ੍ਰਤੀਕਰਮ (Slow Reflective) ਵਾਲੇ ਬੱਚੇ ਆਪਣਾ ਕਾਫੀ ਸਮਾਂ ਸੋਚ ਉਡਾਰੀਆਂ ਅਤੇ ਦਿਨ ਦੇ ਸੁਪਨਿਆਂ (Day Dreams) ਵਿੱਚ ਗਜ਼ਾਰਦੇ ਹਨ ਅਤੇ ਦਿਮਾਗ ਦੀ ਅਸਲੀ ਅਭਿਆਸ ਦੁਆਰਾ ਵਧੇਰੇ ਸਮਾਂ ਵਿਚਾਰਨ ਦੀ ਸਮਰੱਥਾ ਵਿੱਚ ਵਾਧਾ ਕਰ ਲੈਂਦੇ ਹਨ। ਅਜਿਹੇ ਬੱਚੇ ਪੜ੍ਹਦਿਆਂ ਸਮੇਂ ਵਧੇਰੇ ਅੱਕਦੇ ਵੀ ਨਹੀਂ।

ਅਸੀਂ ਬੱਚੇ ਦੀ ਸੋਚ ਪ੍ਰਕਿਰਿਆ ਦੇ ਅਭਿਆਸ ਲਈ ਕੁਝ ਇਸ ਤਰ੍ਹਾਂ ਦੇ ਸੁਆਲ ਪੁੱਛ ਸਕਦੇ ਹਾਂ ਜਿਸ ਤਰ੍ਹਾਂ "ਜੇ ਧਰਤੀ ਤੋਂ ਸਾਰਾ ਪਾਣੀ ਹੀ ਮੁਕ ਜਾਵੇ ਫਿਰ ਕੀ ਵਾਪਰ ਸਕਦਾ ਹੈ? ਅਸੀਂ ਕੀ ਪੀਵਾਂਗੇ? ਜੇ ਤੈਨੂੰ ਕੁਝ ਰੁਪਏ ਦੇ ਦਿੱਤੇ ਜਾਣ ਤਾਂ ਬਜ਼ਾਰ ਵਿੱਚੋਂ ਕੀ ਖਰੀਦੇਂਗਾ? ਇਹੀ ਵਸਤੂਆਂ ਕਿਉਂ ਖਰੀਦੀਆਂ ਜਾਣ? ਤੁਸੀਂ ਬੱਚੇ ਨੂੰ ਉਹਨਾਂ ਦੇ

ਨੁਕਸਾਨਾਂ ਤੋਂ ਸੁਚੇਤ ਕਰੋ ਅਤੇ ਫਿਰ ਆਪਣਾ ਸੁਆਲ ਦੁਹਰਾਓ ਕਿ ਹੁਣ ਓਹ ਕੀ ਖਰੀਦਣਾ ਪਸੰਦ ਕਰੇਗਾ ? ਉਸਨੂੰ ਪੁੱਛੋ ਕਿ ਜੇ ਮਾਤਾ ਪਿਤਾ ਵੀ ਕੰਮ ਨਾ ਕਰਨ ਤਾਂ ਕੀ ਹੋਵੇਗਾ ? ਆਦਿ। ਅਜਿਹੀਆਂ ਸੋਚਾਂ ਤੇ ਵਿਚਾਰ ਪ੍ਰਵਾਹ ਬੱਚੇ ਤੇ ਕੋਈ ਦਿਮਾਗੀ ਦਬਾਅ ਨਹੀਂ ਪਾਉਂਣਗੀਆਂ ਸਗੋਂ ਉਹ ਸੁਤੇਸਿਧ ਕਲਪਨਿਕ ਸੋਚ ਉਡਾਰੀਆਂ ਵਿਚੋਂ ਗੁਜ਼ਰੇਗਾ ਅਤੇ ਆਪਣੇ ਉੱਤਰ ਦੇ ਹੱਕ ਵਿੱਚ ਦਲੀਲਬਾਜੀ ਕਰੇਗਾ। ਦੂਸਰਾ ਅਸੀਂ ਇੱਕ ਮਨੋਵਿਗਿਆਨਕ ਸਿਧਾਂਤ ਖੇਡ ਦੁਆਰਾ ਸਿਖਲਾਈ ਦੇ ਕੇ ਸਿਖਣ ਪ੍ਰਤੀ ਉਸਦੀ ਖਿਚ ਨੂੰ ਵਧਾਉਣ ਵਿੱਚ ਮਦਦ ਕਰਾਂਗੇ। ਵੱਖ-ਵੱਖ ਕਿਸਮਾਂ ਦੀਆਂ ਬੁਝਾਰਤਾਂ ਅਤੇ ਸੁਆਲਾਂ ਭਰੀਆਂ ਪਸ਼ੂ ਕਹਾਣੀਆਂ ਬੱਚੇ ਨੂੰ ਡੂੰਘਾ ਸੋਚਣ ਵੱਲ ਪ੍ਰੇਰਦੀਆਂ ਹਨ।

ਬੱਚੇ ਦੀ ਸੋਚ ਉਡਾਰੀ ਨੂੰ ਵਿਕਸਤ ਕਰਨ ਲਈ ਤੁਸੀਂ ਉਸ ਨਾਲ ਆਪਣੇ ਤਜ਼ਰਬੇ ਸਾਂਝੇ ਕਰੋ ਅਤੇ ਤਜ਼ਰਬਿਆਂ ਨੂੰ ਸਾਂਝੇ ਕਰਦਿਆ ਕਹਾਣੀ ਤਕਨੀਕ ਵਧੇਰੇ ਕਾਰਗਰ ਸਾਬਤ ਹੁੰਦੀ ਹੈ। ਉਸਨੂੰ ਦੱਸੋ ਕਿ ਕਿਸ ਤਰ੍ਹਾਂ ਤੁਹਾਡੇ ਅੱਗੇ ਔਕੜ ਆਈ ਫਿਰ ਇਸਦੇ ਹੱਲ ਬਾਰੇ ਤੁਸੀਂ ਕੀ ਕੀ ਉਪਰਾਲੇ ਕੀਤੇ ਅਤੇ ਕਿਸ ਤਰ੍ਹਾਂ ਸੋਚਿਆ ਅਤੇ ਕਿਸ ਤਰ੍ਹਾਂ ਦਾ ਡਰ ਅਤੇ ਉਤਸ਼ਾਹ ਤੁਹਾਡੇ ਵਿੱਚ ਪਲ ਪਲ ਤੇ ਪੈਦਾ ਹੋਏ ਤੇ ਅਖੀਰ ਤੁਸੀਂ ਕੀ ਫੈਸਲਾ ਲਿਆ ਤੇ ਕਿਵੇਂ ਲਿਆ, ਕਿਹੜੇ ਪੱਖ ਸਨ ਜਿਨ੍ਹਾਂ ਦੇ ਵਜ਼ਨ ਕਾਰਣ ਤੁਸੀਂ ਇਸ ਫੈਸਲੇ ਦੇ ਠੀਕ ਸਿੱਟੇ ਨਿਕਲਣ ਦੀ ਭਵਿੱਖਬਾਣੀ ਕੀਤੀ ਆਦਿ ਆਦਿ। ਟੈਲੀਵੀਜ਼ਨ ਜਾਂ ਵੀਡੀਓ ਫਿਲਮਾਂ ਜਾਂ ਕਹਾਣੀਆਂ ਦੇ ਉਤਰਾਅ-ਚੜਾਅ ਸਬੰਧੀ ਬੱਚੇ ਨੂੰ ਨਾਲੋ-ਨਾਲ ਜਾਣਕਾਰੀ ਦਿੰਦੇ ਰਹੋ ਅਤੇ ਦੱਸੋ ਕਿ ਹੁਣ ਕੀ ਸੰਭਾਵਨਾ ਹੈ। ਵੱਖ-ਵੱਖ ਕਲਾਵਾਂ ਦੇ ਖੇਤਰਾਂ ਵਿੱਚ ਕੀਤੇ ਕੰਮਾਂ ਦੀ ਜਾਣਕਾਰੀ ਲਈ ਆਰਟ ਗੈਲਰੀਆਂ ਦੀ ਯਾਤਰਾ ਸਮੇਂ ਬੱਚੇ ਨੂੰ ਦੱਸਦੇ ਜਾਓ ਕਿ ਕਿਸ ਤਰ੍ਹਾਂ ਇਹ ਸਭ ਕੁਝ ਵਿੱਚ ਮੁਹਾਰਤ ਹਾਸਲ ਕੀਤੀ ਜਾਂਦੀ ਹੈ। ਕਿਸ ਤਰ੍ਹਾਂ ਕਲਾ ਵੱਲ ਸਬੰਧਤ ਕਲਾਕਾਰ ਆਪਣੇ ਕਦਮ ਅੱਗੇ ਹੀ ਅੱਗੇ ਲਿਜਾਂਦਾ ਰਿਹਾ।

ਅਸੀਂ ਬੱਚੇ ਦੀ ਬੁੱਧੀ ਨੂੰ ਹੋਰ ਡੂੰਘਾ ਲਿਜਾਣ ਲਈ ਕਈ ਵਾਰ ਚੈਲਿੰਜ ਭਰੇ ਸੁਆਲ ਵੀ ਕਰ ਸਕਦੇ ਹਾਂ ਜਿਸ ਤਰ੍ਹਾਂ ਜੇ ਦੁਨੀਆਂ ਤੇ ਫੁੱਲ ਨਾ ਹੋਣ ਅਤੇ ਹਰੇ ਭਰੇ ਜੰਗਲ ਤੇ ਫਸਲਾਂ ਨਾ ਹੋਣ ਤਾਂ ਦੁਨੀਆ ਕਿਹੋ ਜਹੀ ਲੱਗੇਗੀ ? ਜੇ ਅਸੀਂ ਧਰਤੀ ਤੋਂ ਅਲੋਪ ਹੋ ਚੁੱਕੇ ਮਿੰਨੀ ਪਹਾੜੀਆਂ ਵਰਗੇ ਡਾਇਨਾਸੌਰ ਨੂੰ ਮੁੜ ਇਸ ਦੁਨੀਆਂ ਤੇ ਆਏ ਦੇਖੀਏ ਤਾਂ ਫਿਰ ਇਹ ਧਰਤੀ ਕਿਹੋ ਜਿਹੀ ਲੱਗੇਗੀ ?

ਸੋਚਣ-ਪ੍ਰਕਿਰਿਆ ਦੇ ਅਭਿਆਸ ਲਈ ਆਪਸੀ ਗਰੁੱਪਾਂ ਵਿੱਚਲਾ ਵਿਚਾਰ-ਵਟਾਂਦਰਾ ਵੀ ਬਹੁਤ ਮਹੱਤਤਾ ਰੱਖਦਾ ਹੈ। ਬੱਚਿਆਂ ਦੇ ਸਮਾਨ ਸਮੂਹਾਂ ਵਿੱਚ ਉਹਨਾਂ ਦੀ

ਪੱਧਰ ਦੇ ਵੱਖ ਵੱਖ ਵਿਸ਼ਿਆਂ ਤੇ ਬਹਿਸ ਕਰਵਾਉਂਦੇ ਰਹਿਣ ਨਾਲ ਵੀ ਸੋਚਣ ਦਾ ਅਭਿਆਸ ਕੀਤਾ ਜਾ ਸਕਦਾ ਹੈ। ਅਜਿਹੇ ਸਮੂਹਾਂ ਦਾ ਮਹੱਤਵ ਇਹ ਹੁੰਦਾ ਹੈ ਕਿ ਸੁਣਨ ਅਤੇ ਸੁਣਾਉਣ ਦੇ ਮੌਕੇ ਬੱਚਿਆਂ ਨੂੰ ਬਿਨਾਂ ਕਿਸੇ ਦਬਾਅ ਦੇ ਮਿਲਦੇ ਹਨ। ਕਿਸੇ ਵੀ ਗਤੀਵਿਧੀ ਦੇ ਨਤੀਜਿਆਂ ਸਬੰਧੀ ਭਾਂਤ-ਭਾਂਤ ਦੇ ਵਿਚਾਰ ਬੱਚਿਆਂ ਵਿੱਚ ਪਾਏ ਜਾਂਦੇ ਹਨ। ਅਤੇ ਇਹਨਾਂ ਦੇ ਹੋਣ ਕਾਰਣ ਬੱਚਾ ਹਰ ਸਮੱਸਿਆਵਾਂ ਦੇ ਹੱਲ ਲਈ ਇੱਕ ਦੀ ਬਜਾਏ ਅਨੇਕਾਂ ਢੰਗ ਵਿਚਾਰਨ ਦੇ ਸਮਰੱਥ ਹੋ ਜਾਂਦਾ ਹੈ। ਘਰਾਂ ਅੰਦਰ ਮਾਪੇ ਅਤੇ ਵੱਡੇ ਭੈਣ-ਭਰਾ ਇਕੱਠੇ ਬੱਚਿਆਂ ਸਮੇਤ ਬਹਿ ਕੇ ਨਿੱਕੇ ਨਿੱਕੇ ਸੁਆਲਾਂ ਦਾ ਵਿਚਾਰ ਵਟਾਂਦਰਾ ਕਰਕੇ ਬੱਚੇ ਦੀ ਸੋਚਣ ਪ੍ਰਕਿਰਿਆ ਤਿੱਖੀ ਕਰ ਸਕਦੇ ਹਨ। ਕਈ ਕਿਸਮ ਦੇ ਘਰੇਲੂ ਨੁਕਤੇ ਜਾਂ ਸਮੱਸਿਆਵਾਂ ਬੱਚਿਆਂ ਤੋਂ ਪਾਸੇ ਰਹਿ ਕੇ ਹੱਲ ਕਰਨ ਦੇ ਯਤਨ ਬੱਚਿਆਂ ਨੂੰ ਇਹਨਾਂ ਅਭਿਆਸਾਂ ਤੋਂ ਵਿਰਵਾ ਰੱਖ ਸਕਦੇ ਹਨ। ਜ਼ਰੂਰੀ ਹੈ ਕਿ ਅਸੀਂ ਹਰ ਘਰੇਲੂ ਸਮੱਸਿਆਵਾਂ ਪ੍ਰਤੀ ਬੱਚਿਆਂ ਤੋਂ ਵੀ ਰਾਏ ਲਈਏ ਅਤੇ ਉਹਨਾਂ ਦੀ ਹੋਂਦ ਅਤੇ ਵਿਚਾਰ ਨੂੰ ਮਹੱਤਵ ਦੇਈਏ। ਇਸ ਸਭ ਕੁਝ ਵਿੱਚੋਂ ਬੱਚਾ ਸੁਤੇ-ਸਿਧ ਬਹੁਤ ਕੁਝ ਸਿਖਦਾ ਹੈ। ਉਸਦੀ ਸਵੈ ਸੋਚਣ ਅਤੇ ਸਮੱਸਿਆਵਾਂ ਦੇ ਹੱਲ ਤਲਾਸ਼ਣ ਦੀ ਆਦਤ ਬਣਦੀ ਰਹਿੰਦੀ ਹੈ। ਉਸਨੂੰ ਹੋਰ ਵਧੇਰੇ ਸੋਚ ਉਡਾਰੀਆਂ ਵਿੱਚੋਂ ਗੁਜ਼ਰਨ ਦੇ ਬਾਰ-ਬਾਰ ਮੌਕੇ ਮਿਲਦੇ ਹਨ ਅਤੇ ਉਹ ਘਰ ਦੀਆਂ ਲੋੜਾਂ, ਮਜ਼ਬੂਰੀਆਂ ਅਤੇ ਕੰਮਾਂਕਾਰਾਂ ਸਬੰਧੀ ਸਮਝਣ ਲਗਦਾ ਹੈ ਅਤੇ ਆਪਣੀਆਂ ਗਤੀਵਿਧੀਆਂ ਤੋਂ ਨਿਕਲਣ ਵਾਲੇ ਸਿੱਟਿਆਂ ਦੇ ਅੰਦਾਜ਼ੇ ਲਾਉਣ ਲੱਗ ਪੈਂਦਾ ਹੈ।

ਅਜਿਹੇ ਸਾਰੇ ਕੁਝ ਦੇ ਵਾਸਤੇ ਕਿਸੇ ਤਰਤੀਬਬੱਧ ਪ੍ਰੋਗਰਾਮ ਦੀ ਜ਼ਰੂਰਤ ਨਹੀਂ ਹੁੰਦੀ। ਸਾਰੇ ਰੋਜ਼ਮਰ੍ਹਾ ਦੀ ਘਰੇਲੂ ਗੱਲਬਾਤ ਹੀ ਇਸ ਸਭ ਕੁਝ ਲਈ ਕਾਫੀ ਹੁੰਦੀ ਹੈ, ਬੱਸ ਧਿਆਨ ਇਸ ਗੱਲ ਤੇ ਕੇਂਦਰਿਤ ਰਹੇ ਕਿ ਬੱਚੇ ਦੀ ਵੀ ਹਾਜ਼ਰੀ ਲਗਦੀ ਰਹੇ। ਉਸਦੇ ਵਿਚਾਰ ਨੂੰ ਵਿਸ਼ੇਸ਼ ਮਹੱਤਵ ਦਿੱਤਾ ਜਾਂਦਾ ਰਹੇ ਅਤੇ ਲੋੜ ਅਨੁਸਾਰ ਸੇਧ ਵੀ ਦਿੱਤੀ ਜਾਂਦੀ ਰਹੇ ਕਿ ਕਿਸ ਤਰ੍ਹਾਂ ਉਸਦਾ ਵਿਚਾਰ ਹੋਰ ਵਧੇਰੇ ਠੀਕ ਹੋ ਸਕਦਾ ਹੈ ਜਾਂ ਇਸਦਾ ਕੀ ਪਰਿਣਾਮ ਨਿਕਲ ਸਕਦਾ ਹੈ। ਬੱਚੇ ਤੋਂ ਤੁਹਾਡੀ ਆਪਣੀ ਰਾਏ ਜਾਂ ਸਲਾਹ ਤੋਂ ਇਲਾਵਾ ਉਸਦੀ ਆਪਣੀ ਰਾਏ ਜਾਂ ਸਲਾਹ ਵੀ ਪੁੱਛੀ ਜਾਵੇ। ਉਸਦੀ ਹੋਂਦ ਨੂੰ ਵੀ ਅਨੁਭਵ ਕੀਤਾ ਜਾਵੇ ਅਤੇ ਵਿਸ਼ੇਸ਼ ਮਹੱਤਵ ਮਿਲੇ।

ਐਡਵਰਡ ਡੀ ਬੋਨੋ ਨੇ ਸੋਚ-ਪ੍ਰਕਿਰਿਆ ਦੇ ਅਭਿਆਸ ਲਈ ਇੱਕ ਤਕਨੀਕ ਵੀ ਵਿਕਸਤ ਕੀਤੀ ਹੈ ਜਿਸਨੂੰ ਸੋਚ ਪ੍ਰਕਿਰਿਆ ਦੀ ਸਿਖਲਾਈ ਦੇ ਸਾਧਨ ਵਜੋਂ ਵਰਤਿਆ ਜਾਂਦਾ ਹੈ। ਇਸ ਤਕਨੀਕ ਦਾ ਨਾਂ ਹੈ ਆਰ. ਐਸ. ਆਈ.।

ਇਸ ਵਿੱਚ ਤਿੰਨ ਮੁੱਖ ਪਹਿਲੂਆਂ ਨੂੰ ਵਿਸ਼ੇਸ਼ ਮਹੱਤਵ ਦਿੱਤਾ ਗਿਆ ਹੈ। ਇਹ ਹਨ ਨਕਾਰਾਤਮਿਕ ਅਤੇ ਸਕਾਰਾਤਮਿਕ ਅਤੇ ਦਿਲਚਸਪੀ (Negative, Positive and Interesting )। ਜਿਸ ਤਰ੍ਹਾਂ ਕਿਸੇ ਵਸਤੂ ਦੇ ਨਕਾਰਾਤਮਿਕ ਪੱਖਾਂ ਸਬੰਧੀ ਸੁਆਲ ਕਰਨੇ ਅਤੇ ਬੱਚੇ ਦੇ ਵਿਚਾਰ ਜਾਨਣੇ। ਸਕਾਰਾਤਮਿਕ ਪੱਖ ਤੋਂ ਭਾਵ ਹੈ ਕਿ ਬੱਚੇ ਅਕਾਦਮਿਕ ਪੜ੍ਹਾਈ ਨਾਲ ਉਸਦੇ ਬਾਹਰੀ ਗਿਆਨ ਦਾ ਸੁਮੇਲ ਪੈਦਾ ਕੀਤਾ ਜਾਵੇ। ਬੱਚੇ ਦੀ ਦਿਲਚਸਪੀ ਵਾਲੇ ਵਿਸ਼ਿਆਂ ਤੇ ਵਧੇਰੇ ਸੁਆਲ ਕੀਤੇ ਜਾਣ। ਸ਼ੁਰੂ ਵਿੱਚ ਉਸਨੂੰ ਕਰਾਏ ਅਜਿਹੇ ਅਭਿਆਸ ਸਿਖਲਾਈ ਦੀ ਥਾਂ ਬਦਲੀ ਦੇ ਸਿਧਾਂਤ (Transfer of Training) ਅਨੁਸਾਰ ਦੂਸਰੇ ਖੇਤਰਾਂ ਬਾਰੇ ਵਿਚਾਰ ਵੀ ਸਹਾਈ ਹੋ ਸਕਦੇ ਹਨ। ਉਦਾਹਰਣ ਵਜੋਂ ਜਦ ਅਸੀਂ ਬੱਚੇ ਨੂੰ ਥੋੜੇ ਪੈਸੇ ਦੇ ਕੇ ਬਜ਼ਾਰ ਵਿੱਚੋਂ ਵਸਤੂਆਂ ਖਰੀਦਣ ਲਈ ਭੇਜਦੇ ਹਾਂ ਤਾਂ ਉਸ ਤੋਂ ਖਰੀਦ ਸਮੇਂ ਅਨੇਕਾਂ ਊਣਤਾਈਆਂ ਰਹਿ ਜਾਣਗੀਆਂ ਜਿਨ੍ਹਾਂ ਨੂੰ ਘਰ ਵਿੱਚ ਵਿਚਾਰਿਆ ਜਾਵੇ ਅਤੇ ਉਹਨਾਂ ਸਬੰਧੀ ਸਲਾਹ ਦਿੱਤੀ ਜਾਵੇ। ਇਸ ਤਰ੍ਹਾਂ ਜਦ ਬੱਚਾ ਛੋਟੀਆਂ ਛੋਟੀਆਂ ਵਸਤੂਆਂ ਖਰੀਦਦਿਆਂ ਧਿਆਨ ਦੇਣਾ ਸ਼ੁਰੂ ਕਰ ਦੇਵੇਗਾ ਤਾਂ ਵਧੇਰੇ ਖਰਚ ਕਰਵਾਉਣ ਬਾਰੇ ਪਹਿਲਾਂ ਗੰਭੀਰਤਾ ਨਾਲ ਸੋਚੇਗਾ ਅਤੇ ਵਿਚਾਰੇਗਾ।

ਮਨੁੱਖ ਦੇ ਇਤਿਹਾਸ ਦੀ ਕਹਾਣੀ ਹੈਰਾਨਕੁੰਨ ਸੋਚਾਂ ਅਤੇ ਖੋਜਾਂ ਦਾ ਭੰਡਾਰ ਹੈ। ਵਿਗਿਆਨ ਦੀ ਅੱਜ ਤੱਕ ਦੀ ਪਹੁੰਚ ਤੱਕ ਅਪੜਨ ਲਈ ਮਨੁੱਖ ਦੀ ਹਰ ਪੀੜ੍ਹੀ ਨੂੰ ਆਦਿ ਕਾਲ ਤੋਂ (ਜਦੋਂ ਤੋਂ ਮਾਨਵ ਵਿਕਸਤ ਹੋਇਆ ਹੈ) ਭਵਿੱਖ ਲਈ ਸੰਘਰਸ਼ ਕਰਨਾ ਪਿਆ ਹੈ। ਭਾਵੇਂ ਬਹੁਤ ਸੋਚਾਂ ਉਸਨੂੰ ਅੰਧਵਿਸ਼ਵਾਸ਼ਾਂ ਵੱਲ ਵੀ ਧਕੇਲਦੀਆਂ ਰਹੀਆਂ ਕਿਉਂਕਿ ਅਜਿਹੇ ਸੁਆਲਾਂ ਦੇ ਉਸਨੂੰ ਹਜ਼ਾਰਾਂ ਯਤਨ ਕਰਨ ਦੇ ਬਾਵਜੂਦ ਵੀ ਤਸੱਲੀਬਖਸ਼ ਉੱਤਰ ਨਾ ਮਿਲਦੇ। ਪਰ ਉਸਦਾ ਠੀਕ ਉੱਤਰਾਂ ਨੂੰ ਭਾਲਣ ਦਾ ਸਦੀਵੀ ਸੁਭਾਅ ਉਸਨੂੰ ਮੁੜ ਮੁੜ ਯਤਨ ਕਰਨ ਅਤੇ ਪਹਿਲੀਆਂ ਸੋਚਾਂ ਤੇ ਸਿੱਟਿਆਂ ਨੂੰ ਮੁੜ ਮੁੜ ਪੜਤਾਲਣ ਲਈ ਪ੍ਰੇਰਦਾ ਰਿਹਾ। ਸੋ ਬੱਚਾ ਜਿਥੇ ਆਪਣੇ ਪਿਤਰਾਂ ਦੇ ਤਜਰਬਿਆਂ ਨਾਲ ਭਰੀਆਂ ਕਿਤਾਬਾਂ ਦੇ ਭੰਡਾਰ ਲਈ ਬੈਠਾ ਹੈ ਉਥੇ ਉਹਨਾਂ ਤੋਂ ਵੀ ਵਧਕੇ ਨਵੀਂ ਸੋਚ ਤੇ ਧਾਰਨਾਵਾਂ ਵਿਕਸਤ ਕਰਨ ਦੀ ਉਸਰੀ ਲਾਲਸਾ ਤੀਬਰ ਰੂਪ ਵਿੱਚ ਛੁਪੀ ਕੰਮ ਕਰਦੀ ਰਹਿੰਦੀ ਹੈ।

ਅੱਜ ਜੋੜ ਘਟਾਓ ਕਰਨ ਲਈ ਅੰਕੜਿਆਂ ਤੇ ਵਧੇਰੇ ਸਮਾਂ ਬਰਬਾਦ ਕਰਨ ਦੀ ਲੋੜ ਨਹੀਂ ਹੈ ਕੈਲਕੁਲੇਟਰ ਕੁਝ ਸਕਿੰਟਾਂ ਅੰਦਰ ਹੀ ਸਭ ਕੁਝ ਕਰ ਵਿਖਾਉਂਦਾ ਹੈ। ਐਡੀਸਨ ਵੱਲੋਂ ਬੱਲਬ ਦੀ ਖੋਜ ਤੋਂ ਪਹਿਲਾਂ ਲੋਕ ਤੇਲ ਦੇ ਦੀਵਿਆਂ ਨਾਲ ਹੀ ਸਾਰਦੇ ਸਨ। ਇਥੇ ਇਹ ਦੱਸਣ ਦਾ ਮਤਲਬ ਸਿਰਫ ਇਤਨਾ ਹੀ ਹੈ ਕਿ ਬੱਚੇ ਦੀ ਸੋਚ ਪ੍ਰਕਿਰਿਆ

ਪ੍ਰਾਪਤ ਸੂਚਨਾਵਾਂ ਤੋਂ ਕੁਝ ਵਧੇਰੇ ਹੈ। ਬੱਚਿਆਂ ਨੂੰ ਲਕੀਰ ਦੇ ਫਕੀਰ ਬਣਾ ਕੇ ਅਸੀਂ ਪ੍ਰਾਪਤੀਆਂ ਦੇ ਅੰਦਾਜ਼ੇ ਨਹੀਂ ਲਾ ਸਕਦੇ। ਉਸਨੂੰ ਕੁਝ ਆਪਣੇ ਆਪ ਵੀ ਅਜ਼ਾਦ ਰੂਪ ਵਿੱਚ ਵਿਚਰਕੇ ਕੁਝ ਕਰਨ ਦੇ ਮੌਕੇ ਦਿੰਦੇ ਰਹੋ। ਜੇ ਉਹ ਤੁਹਾਡੇ ਕਿਸੇ ਕੰਮ ਢੰਗ ਵਿੱਚ ਫਰਕ ਲੱਭਦਿਆਂ ਕਿੰਤੂ ਕਰਦੇ ਹਨ ਤਾਂ ਇਸ ਤਰ੍ਹਾਂ ਦੇ ਰਵਈਏ ਨੂੰ ਰੋਕਣ ਦੀ ਬਜਾਏ ਉਤਸ਼ਾਹਤ ਕਰਨਾ ਚਾਹੀਦਾ ਹੈ ਤਾਂ ਕਿ ਤੁਹਾਡੇ ਤੋਂ ਰਹੇ ਫਰਕਾਂ ਨੂੰ ਉਹ ਦੂਰ ਕਰਨ ਦੇ ਸਮਰੱਥ ਹੋ ਸਕੇ। ਤੁਹਾਨੂੰ ਚਾਹੀਦਾ ਹੈ ਕਿ ਬੱਚੇ ਦੁਆਰਾ ਆਏ ਸੁਝਾਅ ਤੇ ਵਿਚਾਰ ਕਰਕੇ ਉਥੋ ਨਿਕਲਣ ਵਾਲੇ ਨਤੀਜੇ ਬਾਰੇ ਸੋਚਣ ਤੇ ਲਾਓ।

ਜਿਹੜੇ ਮਾਪੇ ਬੱਚੇ ਦੀ ਪੁਛ-ਪੁਛਾਈ ਜਾਂ ਕਿੰਤੂ-ਬਾਜ਼ੀ ਤੋਂ ਉਕਤਾਅ ਕੇ ਉਸਨੂੰ ਚੁੱਪ ਕਰਾਉਂਣ ਲਈ ਸਖ਼ਤੀ ਦਾ ਰਸਤਾ ਅਖਤਿਆਰ ਕਰਦੇ ਹਨ ਤਾਂ ਉਹਨਾਂ ਨੂੰ ਚਿਤਾਵਨੀ ਹੈ ਕਿ ਉਹਨਾਂ ਦੇ ਬੱਚੇ ਦੇ ਬੌਧਿਕ ਵਿਕਾਸ ਦੀ ਦੌੜ ਵਿੱਚ ਪਛੜ ਜਾਣ ਦੀਆਂ ਵਧੇਰੇ ਸੰਭਾਵਨਾਵਾਂ ਹਨ। ਭਾਵੇਂ ਤੁਹਾਡੀ ਬੱਚੇ ਦੇ ਸੁਆਲਾਂ ਵਿੱਚ ਦਿਲਚਸਪੀ ਵੀ ਨਹੀਂ ਹੈ ਤਾਂ ਵੀ ਤੁਸੀਂ ਆਪਣੇ ਆਪ ਨੂੰ ਮਜਬੂਰ ਕਰੋ ਕਿ ਉਸ ਨਾਲ ਕੁਝ ਵਿਚਾਰ-ਵਟਾਂਦਰਾ ਕੀਤਾ ਜਾ ਸਕੇ। ਬੱਚੇ ਨੂੰ ਆਪਣੀਆਂ ਸਮੱਸਿਆਵਾਂ ਸਵੈ ਹੱਲ ਕਰਨ ਲਈ ਉਤਸ਼ਾਹਿਤ ਕਰੋ। ਬੱਚੇ ਨੂੰ ਸਦਾ ਵਾਸਤੇ ਅਜਿਹਾ ਕਰਨ ਦੀ ਪੱਕੀ ਆਦਤ ਪਵਾਉਣ ਦਾ ਯਤਨ ਕਰੋ। ਬੱਚੇ ਦੀ ਹਰ ਸਫਲਤਾ ਦਾ ਪੁਸ਼ਟੀਕਰਨ (Reinforcement) ਕਰਨਾ ਚਾਹੀਦਾ ਹੈ। ਪੁਸ਼ਟੀਕਰਨ ਨਾਲ ਬੱਚਾ ਉਤਸ਼ਾਹਿਤ ਹੋ ਕੇ ਚਾਅ ਮੱਤਾ ਉਹ ਅਜਿਹੇ ਕੰਮ ਨੂੰ ਦੁਹਰਾਏਗਾ ਤੇ ਇਸ ਤਰ੍ਹਾਂ ਸੁਤੇ-ਸਿਧ ਉਸਦੀ ਆਦਤ ਪੱਕਦੀ ਜਾਵੇਗੀ।

ਬੱਚੇ ਨੂੰ ਗੈਰ-ਰਵਾਇਤੀ ਪ੍ਰਸ਼ਨ ਪੁੱਛੇ ਜਾਣੇ ਚਾਹੀਦੇ ਹਨ ਜਿਸ ਤਰ੍ਹਾਂ ਕਿ ਸਾਰੇ ਬੰਦਿਆਂ ਦੀਆਂ ਸ਼ਕਲਾਂ ਇਕੋ ਜਿਹੀਆਂ ਹੋਣ ਤਾਂ ਇਸਦੇ ਕੀ ਫਾਇਦੇ ਹਨ ? ਜੇ ਸਾਰੀਆਂ ਕਾਰਾਂ ਦੇ ਰੰਗ ਇੱਕੋ ਜਿਹੇ ਹੋਣ ਨੀਲੇ ਜਾਂ ਲਾਲ ਤਾਂ ਰੰਗ ਕਰਾਉਣਾ ਸਸਤਾ ਹੋ ਸਕਦਾ ਹੈ ਪ੍ਰੰਤੂ ਇਸਦੇ ਕੀ ਨੁਕਸਾਨ ਹੋਣਗੇ, ਜਿਸ ਤਰ੍ਹਾਂ ਕਿਸੇ ਵਿਸ਼ੇਸ਼ ਆਦਮੀ ਦੀ ਕਾਰ ਪਛਾਣ ਕਰਨੀ ਔਖੀ ਹੋ ਜਾਵੇਗੀ।

ਬੱਚਿਆਂ ਨੂੰ ਦੂਸਰਿਆਂ ਦੇ ਠੀਕ ਵਿਚਾਰ ਅਪਣਾਉਣ ਦੀ ਠੀਕ ਆਦਤ ਪਾਓ। ਬੱਚਿਆਂ ਨੂੰ ਦੱਸੋ ਕਿ ਉਹ ਕਿਸ ਤਰ੍ਹਾਂ ਸੋਚਦੇ ਹਨ ਅਤੇ ਸਮਝਣ ਦਾ ਕੀ ਤਰੀਕਾ ਵਰਤਦੇ ਹਨ। ਬੱਚਿਆਂ ਨੂੰ ਆਪਣੇ ਵਿਚਾਰ ਲਿਖਣ ਦੀ ਆਦਤ ਪਾਓ ਤਾਂ ਕਿ ਉਹ ਮੁੜ ਆਪਣੇ ਵਿਚਾਰਾਂ ਨੂੰ ਪੜ੍ਹ ਕੇ ਲੋੜੀਂਦੀ ਸੋਧ ਕਰ ਸਕਣ। ਕੇਵਲ ਇਤਨਾ ਹੀ ਨਹੀਂ ਇਸ ਤਰ੍ਹਾਂ ਕਰਨ ਨਾਲ ਬੱਚਾ ਆਪਣੇ ਵਿਚਾਰਾਂ ਅੰਦਰ ਸਪੱਸ਼ਟਤਾ ਲੈ ਆਵੇਗਾ। ਲਿਖਣਾ ਇੱਕ ਸਖ਼ਤ

ਬੌਧਿਕ ਕਸਰਤ ਹੈ, ਅਸਲੀਅਤ ਵਿੱਚ ਇਹ ਸੋਚ ਹੈ, ਚਿੰਤਨ ਹੈ।

ਬੱਚਿਆਂ ਨੂੰ ਕਿਸੇ ਕੰਮ ਦੇ ਥੁੜ ਚਿਰੇ ਦਰਮਿਆਨੇ ਤੇ ਦੂਰ-ਰਸ ਸਿੱਟਿਆਂ ਨੂੰ ਵਿਚਾਰਨ ਲਈ ਜਿੱਥੇ ਵਾਰਤਾਲਾਪ ਵਿੱਚ ਅਗਵਾਈ ਕੀਤੀ ਜਾਵੇ ਉਥੇ ਉਸਦੀ ਪੂਰਨ ਹੌਸਲਾ ਅਫਜ਼ਾਈ ਵੀ ਕੀਤੀ ਜਾਵੇ। ਸਭ ਤੋਂ ਮਹੱਤਵਪੂਰਨ ਸੁਆਲ ਜੋ ਬੱਚੇ ਦੇ ਮਨ ਅੰਦਰ ਖਟਕਦਾ ਰਹਿੰਦਾ ਹੈ, ਉਹ ਇਹ ਹੈ ਕਿ ਫਿਰ ਕੀ ਹੋਇਆ ? ਜੋ ਕੱਲ ਨੂੰ ਵਾਪਰਨ ਦੀ ਸੰਭਾਵਨਾ ਹੈ ਉਹ ਤੁਹਾਡੇ ਵਿਚਾਰਾਂ ਨੂੰ ਪ੍ਰਭਾਵਿਤ ਕਰੇਗਾ ਜਾਂ ਕਰ ਰਿਹਾ ਹੋਵੇਗਾ। ਇਸ ਤਰ੍ਹਾਂ ਤੁਹਾਡੇ ਭਵਿੱਖ ਦੀ ਉਸਾਰੀ ਅੱਜ ਤੋਂ ਸ਼ੁਰੂ ਹੁੰਦੀ ਹੈ ਕਿਉਂਕਿ ਅੱਜ ਤੁਸੀਂ ਜੋ ਸਿੱਖ ਰਹੇ ਹੋ ਉਹ ਭਵਿੱਖ ਵਿੱਚ ਨਿਕਲਣ ਵਾਲੇ ਉਚਿਤ ਸਿੱਟਿਆਂ ਅਤੇ ਅੰਦਾਜ਼ਿਆਂ ਨੂੰ ਪ੍ਰਭਵਿਤ ਕਰਨ ਦਾ ਕਾਰਨ ਵੀ ਬਣਦਾ ਹੈ।

ਚਿੰਤਨ ਕਦੇ ਵੀ ਸੂਚਨਾ ਨਹੀਂ ਹੋ ਸਕਦਾ। ਸੂਚਨਾ ਚਿੰਤਨ ਨੂੰ ਪ੍ਰਭਾਵਿਤ ਤਾਂ ਕਰ ਸਕਦੀ ਹੈ ਪ੍ਰੰਤੂ ਚਿੰਤਨ ਸੂਚਨਾ ਨਹੀਂ ਹੋ ਸਕਦਾ। ਇਹ ਲੋਕਾਂ ਦੇ ਰੋਲ ਨੂੰ ਬੌਧਿਕ ਵਿਕਾਸ ਵਾਸਤੇ ਜ਼ਰੂਰੀ ਸਮਝਿਆ ਜਾਂਦਾ ਹੈ। ਕਈ ਵਾਰ ਸੂਚਨਾ ਚਿੰਤਨ ਦੀ ਅਗਵਾਈ ਕਰਦੀ ਹੈ ਅਤੇ ਸਹਾਇਕ ਦਾ ਰੋਲ ਵੀ ਕਰ ਰਹੀ ਹੁੰਦੀ ਹੈ। ਬੱਚਿਆਂ ਨੂੰ ਸੋਚਣ ਦੀਆਂ ਆਦਤਾਂ ਇੱਕ ਰਾਤ ਵਿੱਚ ਨਹੀਂ ਪੈ ਜਾਂਦੀਆਂ। ਇਹ ਤਾਂ ਉਸ ਘੋੜ ਸਵਾਰ ਵਾਂਗ ਹੀ ਹੈ ਜੋ ਡਿੱਗ ਡਿੱਗ ਸਵਾਰ ਬਣਦਾ ਹੈ। ਗਲਤ ਫੈਸਲੇ ਵੀ ਲਏ ਜਾ ਸਕਦੇ ਹਨ ਪ੍ਰੰਤੂ ਉਹਨਾਂ ਦੀ ਮੁੜ ਪੜਚੋਲ ਚਿੰਤਨ ਨੂੰ ਹੋਰ ਤਿੱਖਾ ਕਰਦੀ ਹੈ। ਸੋ ਬੱਚੇ ਦੀ ਹਰੇਕ ਗਲਤੀ ਲਈ ਜ਼ਰੂਰੀ ਨਹੀਂ ਕਿ ਉਸਨੂੰ ਦਰੁਸਤ ਕਰਨ ਵਿੱਚ ਤਸੀਂ ਹਰ ਵਾਰ ਅਗਵਾਈ ਕਰੋਂ ਸਗੋਂ ਸਵੈ ਠੀਕ ਕਰਨ ਲਈ ਪ੍ਰੇਰੋ। ਇੱਕ ਪਲਾਸਟਿਕ ਖਿਡੌਣੇ ਪਿਸਟਲ ਨਾਲ ਖੇਡਦਿਆਂ ਇੱਕ ਛੇ ਸਾਲਾ ਬੱਚੇ ਨੂੰ ਉਸ ਦੇ ਖਰਾਬ ਹੋ ਜਾਣ ਤੇ ਚਿੰਤਾ ਲੱਗੀ। ਪ੍ਰੰਤੂ ਉਸਨੇ ਪਹਿਲਾਂ ਕਿਸੇ ਬੱਚੇ ਨੂੰ ਆਪਣੇ ਖਰਾਬ ਹੋਏ ਪਿਸਟਲ ਨੂੰ ਖੋਲ ਕੇ ਠੀਕ ਕਰਦਿਆਂ ਦੇਖਿਆ ਸੀ। ਆਪਣੇ ਮਕੈਨਿਕ ਪਿਤਾ ਤੋਂ ਪੇਚਕਸ ਲੈ ਕੇ ਉਹ ਆਪਣੇ ਪਿਸਟਲ ਦੇ ਨਟ ਖੋਲਣ ਲੱਗਾ। ਨਟ ਖੋਹਣ ਤੋਂ ਬਾਅਦ ਉਸਨੇ ਨਟ ਮੁੜ ਕਸਣ ਦੀ ਪ੍ਰਕਿਰਿਆ ਸ਼ੁਰੂ ਕੀਤੀ। ਨਟ ਅਚਾਨਕ ਗਲਤ ਥਾਵਾਂ ਉਪਰ ਫਿੱਟ ਹੋ ਗਏ। ਉਹ ਫਿਰ ਸੋਚਣ ਲੱਗਿਆ ਤੇ ਅਖੀਰ ਵਾਰ ਵਾਰ ਸੋਚਣ ਅਤੇ ਗਲਤੀਆਂ ਠੀਕ ਕਰਨ ਦੀ ਪ੍ਰਕਿਰਿਆ ਵਿੱਚੋਂ ਗੁਜ਼ਰਦਿਆਂ ਉਹ ਨਟਾਂ ਨੂੰ ਠੀਕ ਥਾਵਾਂ ਉਪਰ ਫਿੱਟ ਕਰਨ ਵਿੱਚ ਸਫਲ ਹੋ ਗਿਆ।

ਪੜ੍ਹਨਾ ਤੇ ਸਿੱਖਣਾ ਕੇਵਲ ਸੂਚਨਾ ਮਾਤਰ ਹੀ ਹੈ। ਬੱਚੇ ਦੀ ਪੜਾਈ ਦਾ ਮਤਲਬ ਕੇਵਲ ਸੂਚਨਾਵਾਂ ਦਾ ਸੰਗ੍ਰਹਿ ਉਸ ਅੰਦਰ ਇਕੱਤਰ ਕਰਨਾ ਨਹੀਂ ਤੇ ਨਾ ਹੀ ਦਿੱਤੇ ਪਾਠਾਂ

ਦਾ ਅੱਖਰ–ਬ–ਅੱਖਰ ਬਿਆਨ ਕਰਨਾ। ਸਗੋਂ ਸੂਚਨਾ ਨੂੰ ਚਿੰਤਨ ਦੇ ਵਾਹਕ ਵਜੋਂ ਵਰਤਣਾ ਹੈ। ਸੋਚ ਉਡਾਰੀ ਨੂੰ ਅਣਜਾਣੀਆਂ ਮੰਜ਼ਲਾਂ ਤੱਕ ਲਿਜਾ ਕੇ ਵਿਚਾਰਨਾ ਨਵੇਂ ਨਵੇਂ ਤਜ਼ਰਬਿਆਂ ਰਾਹੀਂ ਜ਼ਿੰਦਗੀ ਦੀ ਸਾਰਥਿਕਤਾ ਨੂੰ ਹੋਰ ਵਧੇਰੇ ਸਮਝਣਾ ਹੈ। ਅਕਸਰ ਦੇਖਿਆ ਗਿਆ ਹੈ ਕਿ ਮਾਪਿਆਂ ਦਾ ਜ਼ੋਰ ਵਧੇਰੇ ਕਰਕੇ ਸੂਚਨਾਵਾਂ ਦੇ ਸੰਗ੍ਰਹਿ ਦੁਆਰਾ ਉਹਨਾਂ ਦੀ ਬਿਆਨਗੀ ਦੁਆਰਾ ਪ੍ਰਾਪਤ ਨੰਬਰਾਂ ਨੂੰ ਹੀ ਬੌਧਿਕ ਕਸਰਤ ਵਜੋਂ ਲਿਆ ਹੁੰਦਾ ਹੈ। ਉਹ ਚਾਹੁੰਦੇ ਹਨ ਕਿ ਬੱਚੇ ਵੱਧ ਤੋਂ ਵੱਧ ਪੜ੍ਹਨ ਅਤੇ ਸੂਚਨਾਵਾਂ ਦਾ ਭੰਡਾਰ ਜਮ੍ਹਾਂ ਕਰਦੇ ਰਹਿਣ। ਪ੍ਰੰਤੂ ਵਿਦਿਆ ਦਾ ਮਤਲਬ ਸੋਚਣ ਦੀ ਪ੍ਰਕਿਰਿਆ ਨੂੰ ਹਲੂਣੇ ਦੇ ਕੇ ਕੁਝ ਨਵਾਂ ਕਰ ਗੁਜ਼ਾਰਨ ਅਤੇ ਦਰਸਾਉਣ ਦਾ ਹੈ। ਕਿਸੇ ਖਾਸ ਵਿਸ਼ੇ ਪ੍ਰਤੀ ਬੱਚੇ ਦੀ ਬਣੀ ਰੁਚੀ ਰਾਹੀਂ ਉਸਨੂੰ ਸੂਚਨਾਵਾਂ ਦੇ ਸਾਧਨਾਂ ਦੁਆਰਾ ਨਵੇਂ ਪਹਿਲੂਆਂ ਨੂੰ ਖੋਜ ਲੱਭਣ ਵੱਲ ਪ੍ਰੇਰਨਾ ਹੈ। ਗੰਭੀਰ ਮੁੱਦਿਆਂ ਉੱਪਰ ਬੱਚੇ ਨੂੰ ਵਿਚਾਰਸ਼ੀਲ ਅਤੇ ਤਰਕਸੰਗਤ ਨਜ਼ਰੀਆ ਅਪਣਾਉਣ ਲਈ ਪ੍ਰੇਰਨਾ ਹੈ।

ਅਧਿਆਏ–7

# ਬੱਚਿਆਂ ਅੰਦਰ ਮਾਨਸਿਕ ਪਛੜੇਵਾਂ

ਬੱਚਿਆਂ ਅੰਦਰ ਪਾਏ ਜਾਂਦੇ ਮਾਨਸਿਕ ਰੁਝਾਨ ਤੋਂ ਅਸੀਂ ਬੱਚਿਆਂ ਨੂੰ ਦੋ ਵਰਗਾਂ ਵਿੱਚ ਨਾਰਮਲ ਪੱਧਰ ਤੇ ਵੰਡ ਸਕਦੇ ਹਾਂ। ਇੱਕ ਉਹ ਬੱਚੇ ਜਿਹੜੇ ਸਮਾਜ ਦੇ ਅਸੂਲਾਂ, ਨਿਯਮਾਂ ਅਤੇ ਮਾਪਿਆਂ ਵੱਲੋਂ ਦਿੱਤੀਆਂ ਹਦਾਇਤਾਂ, ਅਧਿਆਪਕਾਂ ਰਾਹੀਂ ਦਿੱਤੀ ਜਾਂਦੀ ਸਿੱਖਿਆ ਪ੍ਰਤੀ ਨਾਰਮਲ ਵਿਵਹਾਰ ਦਾ ਪ੍ਰਗਟਾਵਾ ਕਰਦੇ ਹਨ ਭਾਵ ਅਜਿਹੇ ਬੱਚੇ ਸਮਾਜਿਕ ਮਿਆਰਾਂ ਅਤੇ ਉਹਨਾਂ ਦੇ ਮਹੱਤਵ ਪ੍ਰਤੀ ਆਪਣੀ ਹਾਂ–ਵਾਚਕ ਸੰਵੇਦਨਸ਼ੀਲਤਾ ਪ੍ਰਗਟ ਕਰਦੇ ਹਨ ਤੇ ਮਾਨਸਿਕ ਵਿਕਾਸ ਦੇ ਵੱਖ ਵੱਖ ਪੜਾਵਾਂ ਵਿਚੋਂ ਗੁਜ਼ਰਦੇ ਆਪਣੇ ਵਿਵਹਾਰ ਵਿੱਚ ਲਗਾਤਾਰ ਸੁਧਾਰ ਦੀ ਪ੍ਰਕਿਰਿਆ ਪ੍ਰਗਟਾਉਂਦੇ ਹਨ। ਪ੍ਰੰਤੂ ਕੁਝ ਬੱਚੇ ਅਜਿਹੇ ਵਿਵਹਾਰ ਦਾ ਪ੍ਰਗਟਾਵਾ ਨਹੀਂ ਕਰਦੇ ਸਗੋਂ ਇਸ ਤੋਂ ਵੱਖਰਾ ਵਿਵਹਾਰ ਦਰਸਾਉਂਦੇ ਹਨ। ਉਹਨਾਂ ਦੇ ਸਿੱਖਣ ਤੇ ਸਮਝਣ ਦੀ ਪ੍ਰਕਿਰਿਆ ਬਹੁਤ ਧੀਮੀ ਹੁੰਦੀ ਹੈ। ਮਾਨਸਿਕ ਵਿਕਾਸ ਪ੍ਰਕਿਰਿਆ ਵਿੱਚ ਉਹ ਦੂਸਰੇ ਬੱਚਿਆਂ ਤੋਂ ਪਛੜ ਜਾਂਦੇ ਹਨ। ਇਸ ਮਾਨਸਿਕ ਪਛੜੇਵੇਂ ਪਿੱਛੇ ਦੋ ਕਾਰਣ ਮੁੱਖ ਹੁੰਦੇ ਹਨ–ਸਰੀਰਕ ਤੇ ਵਾਤਾਵਰਣਕ। ਸਰੀਰਕ ਕਾਰਨਾਂ ਤੋਂ ਭਾਵ ਹੈ ਕਿ ਬੱਚਿਆਂ ਨੂੰ ਜਨਮ ਤੋਂ ਹੀ ਘਟੀਆ ਕਿਸਮ ਦਾ ਨਸ–ਪ੍ਰਬੰਧ ਮਿਲਿਆ ਹੁੰਦਾ ਹੈ। ਉਹਨਾਂ ਦੀ ਦਿਮਾਗੀ ਸਮਰੱਥਾ ਜਨਮ ਤੋਂ ਹੀ ਘੱਟ ਹੁੰਦੀ ਹੈ। ਇਸ ਤੋਂ ਭਾਵ ਹੈ ਕਿ ਨਾਰਮਲ ਬੱਚਿਆਂ ਦੇ ਮੁਕਾਬਲੇ ਉਹਨਾਂ ਨੂੰ ਮਾੜਾ ਨਸ–ਪ੍ਰਬੰਧ ਮਿਲਿਆ ਹੁੰਦਾ ਹੈ। ਵਾਤਾਵਰਣਕ ਕਾਰਣ ਤੋਂ ਭਾਵ ਹੈ ਕਿ ਭਾਵੇਂ ਬੱਚਿਆਂ ਨੂੰ ਉਚਿਤ ਨਸ–ਪ੍ਰਬੰਧ ਪ੍ਰਾਪਤ ਹੰਦਾ ਹੈ ਪ੍ਰੰਤੂ ਇਸਦੇ ਵਿਕਾਸ ਲਈ ਉਚਿਤ ਮਹੌਲ ਦੀ ਘਾਟ ਹੁੰਦੀ ਹੈ। ਮਾਪਿਆਂ ਜਾਂ ਸਮਾਜ ਵੱਲੋਂ ਬੱਚੇ ਨੂੰ ਆਪਣੀ ਸ਼ਖਸ਼ੀਅਤ ਦੇ ਉਚਿਤ ਵਿਕਾਸ ਕਰਨ ਦੇ ਰਾਹ ਵਿੱਚ ਰੋੜੇ ਅਟਕਾਏ ਗਏ ਹੁੰਦੇ ਹਨ ਭਾਵ ਉਸਦੀਆਂ ਮੂਲ ਲੋੜਾਂ ਦੀ ਪੂਰਤੀ ਤੋਂ ਵੀ ਵੰਚਿਤ ਰੱਖਿਆ ਗਿਆ ਹੁੰਦਾ ਹੈ।

ਬੱਚੇ ਦੇ ਸਮਾਜਿਕ ਅਤੇ ਸਰੀਰਕ ਕਾਰਨਾਂ ਕਰਕੇ ਆਏ ਮਾਨਸਿਕ ਪਛੜੇਵੇਂਪਣ ਨੂੰ ਸੁਧਾਰਿਆ ਜਾ ਸਕਦਾ ਹੈ ਪ੍ਰੰਤੂ ਇਸ ਲਈ ਮਾਪਿਆਂ ਅਤੇ ਅਧਿਆਪਕਾਂ ਦੇ ਸਮੂਹਿਕ ਤਰੱਦਦ ਦੀ ਕਾਫੀ ਲੋੜ ਹੈ। ਸਰੀਰਕ ਅਪਾਹਿਜਤਾ ਕਾਰਨ (ਜੋ ਜਨਮ ਸਮੇਂ ਤੋਂ ਹੀ ਹੈ) ਆਏ ਮਾਨਸਿਕ ਪਛੜੇਵੇਂਪਣ ਨੂੰ ਦੂਰ ਕਰਨ ਲਈ ਅਜਿਹੇ ਬੱਚਿਆਂ ਦੀ ਅਕਾਦਮਿਕ ਕਿਰਿਆਵਾਂ ਨਾਲੋਂ ਵਧੇਰੇ ਮਹੱਤਤਾ ਹੁੰਦੀ ਹੈ। ਜਦੋਂ ਕਿ ਸਮਾਜਿਕ ਕਾਰਨਾਂ ਜਾਂ ਵਾਤਾਵਰਣਕ ਕਾਰਣਾਂ ਕਰਕੇ ਆਏ ਪਛੜੇਵੇਂਪਣ ਨੂੰ ਦੂਰ ਕਰਨ ਲਈ ਇਸ ਪਿੱਛੇ ਕੰਮ

ਕਰਦੇ ਕਾਰਨਾਂ ਨੂੰ ਹਟਾ ਕੇ ਉਚਿਤ ਸਿਖਲਾਈ ਵੱਲ ਬੱਚੇ ਨੂੰ ਪ੍ਰੇਰਿਆ ਜਾ ਸਕਦਾ ਹੈ।

ਸਰੀਰਕ ਕਾਰਣਾਂ ਕਰਕੇ ਆਏ ਮਾਨਸਿਕ ਪਛੜੇਵੇ ਨੂੰ ਸੁਧਾਰਨ ਲਈ ਮਾਪੇ ਜਾਂ ਅਧਿਆਪਕ ਅਜਿਹੇ ਬੱਚਿਆਂ ਨੂੰ ਸਰਲ ਅਤੇ ਸੌਖਿਆਂ ਸਿੱਖੀਆਂ ਜਾ ਸਕਣ ਵਾਲੀਆਂ ਕਿਰਿਆਵਾਂ ਵਿੱਚ ਪਾਉਂਦੇ ਹਨ ਅਤੇ ਨਾਲੋ ਨਾਲ ਆਪ ਵੀ ਉਹੋ ਜਿਹੀਆਂ ਕਿਰਿਆਵਾਂ ਕਰਦੇ ਹਨ ਤਾਂ ਕਿ ਅਜਿਹੇ ਬੱਚੇ ਨਕਲ ਦੁਆਰਾ ਸਿੱਖਣ ਦੇ ਸਿਧਾਂਤ ਰਾਹੀਂ ਸਿਖਲਾਈ ਲੈ ਸਕਣ।

ਸਮਾਜਿਕ ਜਾਂ ਵਾਤਾਵਰਣਕ ਕਾਰਨਾਂ ਕਰਕੇ ਆਏ ਮਾਨਸਿਕ ਪਛੜੇਵੇਂਪਣ ਨੂੰ ਵੀ ਬੱਚਿਆਂ ਲਈ ਵੱਖਰੀਆਂ ਕਲਾਸਾਂ ਦਾ ਪ੍ਰਬੰਧ ਕਰਕੇ ਉਹਨਾਂ ਦੀ ਸਮਰੱਥਾ ਮਾਪਕੇ ਉਸ ਨੂੰ ਅੱਗੇ ਚਲਾਉਂਣ ਦੇ ਉਪਰਾਲੇ ਕੀਤੇ ਜਾਂਦੇ ਹਨ।

ਆਉ ਹੁਣ ਇਹਨਾਂ ਉਪਰ ਹੋਰ ਵਿਸਥਾਰ ਨਾਲ ਗੱਲ ਕਰੀਏ:-

**ਦਿਮਾਗੀ ਕਮਜ਼ੋਰੀ ਜਾਂ ਸਰੀਰਕ ਕਾਰਨਾਂ ਕਰਕੇ ਆਇਆ ਮਾਨਸਿਕ ਪਛੜੇਵਾਂ**

ਇਸ ਪਿੱਛੇ ਅਨੇਕਾਂ ਹੋਰ ਕਾਰਨਾਂ ਤੋਂ ਇਲਾਵਾ ਜੋ ਧਿਆਨ ਦੀ ਮੰਗ ਕਰਦਾ ਕਾਰਨ ਹੈ ਉਹ ਹੈ ਦਿਮਾਗੀ ਬਣਤਰਾਂ ਵਿੱਚ ਜਨਮ ਤੋਂ ਪਹਿਲਾਂ ਭਰੂਣ ਅਵਸਥਾ ਸਮੇਂ ਰਹਿ ਗਈ ਊਣਤਾਈ। ਮਨੋਵਿਗਿਆਨੀਆਂ ਨੇ ਆਪਣੇ ਤਜ਼ਰਬਿਆਂ ਰਾਹੀਂ ਸਿੱਧ ਕੀਤਾ ਹੈ ਕਿ ਜਿੰਨਾਂ ਜ਼ਰੂਰੀ ਸਾਵਾਂ ਮਹੌਲ, ਬੱਚੇ ਦੇ ਜਨਮ ਲੈਣ ਤੋਂ ਬਾਅਦ ਹੈ, ਉਤਨਾ ਹੀ ਇਹ ਜ਼ਰੂਰੀ ਹੈ ਜਦੋਂ ਬੱਚਾ ਅਜੇ ਭਰੂਣ ਅਵਸਥਾ ਸਮੇਂ ਵਿਕਾਸ ਕਰਦਾ ਹੈ। ਮਾਂ ਦੀ ਮਾਨਸਿਕ ਬਣਤਰ, ਉਸਦੀ ਮਾਨਸਿਕਤਾ ਵਿੱਚ ਆਉਂਦੇ ਉਤਰਾਅ-ਚੜ੍ਹਾਅ, ਉਸਦੀਆਂ ਭਾਵੁਕ ਪ੍ਰਵਿਰਤੀਆਂ ਦਾ ਪੱਧਰ, ਉਸਦੀ ਸੰਵੇਦਨਸ਼ੀਲਤਾ ਦੀ ਦਰ ਸਭ ਬੱਚੇ ਦੇ ਭਰੂਣ ਸਮੇਂ ਵਿਕਾਸ ਤੇ ਅਸਰ ਪਾਉਂਦੇ ਹਨ। ਅਸਾਵਾਂ ਘਰੇਲੂ ਮਹੌਲ ਭਰੂਣ ਅਵਸਥਾ ਸਮੇਂ ਬੱਚੇ ਦੇ ਪੂਰਵ-ਜਨਮ ਵਿਕਾਸ ਦੀ ਕਿਰਿਆ ਨੂੰ ਸਾਧਾਰਣ ਢੰਗ ਨਾਲ ਚੱਲਣ ਵਿੱਚ ਰੁਕਾਵਟ ਬਣਦਾ ਹੈ। ਸਰੀਰ ਵਿਗਿਆਨੀਆਂ ਦਾ ਵਿਚਾਰ ਹੈ ਕਿ ਬੱਚੇ ਦੀ ਅਗਾਊਂ ਵਿਕਾਸ ਕਿਰਿਆ ਦੌਰਾਨ ਉਹ ਇਸ ਤਰ੍ਹਾਂ ਦੀ ਕਮਜ਼ੋਰੀ ਤੇ ਕਾਬੂ ਪਾਉਣ ਦੇ ਸਵੈ ਹੀ ਸਮਰੱਥ ਹੋ ਜਾਂਦਾ ਹੈ।

ਪਰ ਕਈ ਵਾਰ ਅਸੀਂ ਦੇਖਦੇ ਹਾਂ ਕਿ ਬੱਚਾ ਆਪਣੇ ਸਕੂਲ ਦੇ ਮੁਢਲੇ ਸਾਲ ਪੂਰੇ ਨਾਰਮਲ ਢੰਗ ਨਾਲ ਗੁਜ਼ਾਰਦਾ ਹੈ ਅਤੇ ਉਸਦੀ ਅੰਕ ਪ੍ਰਾਪਤੀ ਨਾਰਮਲ ਬਣੀ ਰਹਿੰਦੀ ਹੈ ਪ੍ਰੰਤੂ ਅਚਾਨਕ ਹੀ ਉਸ ਅੰਦਰ ਗਿਰਾਵਟ ਆ ਜਾਂਦੀ ਹੈ ਅਤੇ ਓਚਿਤ ਮਹੌਲ ਅਤੇ ਸਿਖਲਾਈ ਦੇ ਬਾਵਜੂਦ ਨਾਂਹ-ਵਾਚਕ ਸਿੱਟੇ ਜਾਰੀ ਰਹਿੰਦੇ ਹਨ ਅਤੇ ਬੱਚਾ ਦਿਨੋ-ਦਿਨ

ਨਿਘਾਰ ਵੱਲ ਵਧਦਾ ਜਾਂਦਾ ਹੈ। ਤਾਂ ਅਜਿਹੀ ਸਥਿਤੀ ਸਮੇਂ ਮਾਪਿਆਂ ਦਾ ਚਿੰਤਤ ਹੋਣਾ ਸੁਭਾਵਿਕ ਹੀ ਹੈ।

ਬੱਚੇ ਦੀ ਸੋਚ-ਪ੍ਰਕਿਰਿਆ ਵਿੱਚ ਵੀ ਅਚਾਨਕ ਬਦਲਵੇਂ ਲੱਛਣ ਨਜ਼ਰ ਆਉਂਦੇ ਹਨ। ਅਜਿਹੇ ਸਮੇਂ ਮਾਪਿਆਂ ਨੂੰ ਤਰੁੰਤ ਸੁਚੇਤ ਹੋਣਾ ਬਣਦਾ ਹੈ। ਇਸਦਾ ਕਾਰਣ ਕਿਸੇ ਦਿਮਾਗੀ ਨੁਕਸ ਦਾ ਅਚਾਨਕ ਉਭਰਨਾ ਵੀ ਹੋ ਸਕਦਾ ਹੈ। ਦਿਮਾਗੀ ਕੰਮ ਕਰਦਿਆਂ ਕਈ ਵਾਰ ਬਹੁਤੇ ਲੱਛਣ ਨਜ਼ਰ ਨਹੀਂ ਪੈਂਦੇ ਪ੍ਰੰਤੂ ਸਰੀਰਕ ਕਸਰਤ ਕਰਦਿਆਂ, ਬੱਸ ਆਦਿ ’ਚ ਸਫ਼ਰ ਕਰਦਿਆਂ, ਜਾਂ ਕਿਸੇ ਸਰੀਰਕ ਬੀਮਾਰੀ ਸਮੇਂ ਉਹ ਸਿਰਦਰਦ ਦੀ ਸ਼ਿਕਾਇਤ ਕਰਦਾ ਹੈ, ਸਫ਼ਰ ਸਮੇਂ ਔਖ ਭਾਵ ਮਾਨਸਿਕ ਤੌਰ ਤੇ ਬਿਮਾਰ ਮਹਿਸੂਸ ਕਰਦਾ ਹੈ, ਛੇਤੀ ਥੱਕ ਜਾਂਦਾ ਹੈ। ਕਈ ਬੱਚੇ ਵਧੇਰੇ ਜਾਂ ਘੱਟ ਲੱਛਣ ਵੀ ਪ੍ਰਗਟ ਕਰਦੇ ਹਨ ਅਤੇ ਸੁਪਨ-ਸੰਸਾਰ ਵਿੱਚ ਵਿਚਰਦੇ ਹਨ। ਬੱਚਿਆਂ ਵਿੱਚ ਰਾਤ ਨੂੰ ਬਿਸਤਰੇ ਗਿੱਲੇ ਕਰਨ ਦੀ ਪ੍ਰਕਿਰਿਆ ਤੋਂ ਇਲਾਵਾ ਨੀਂਦ ਲੈਣ ਤੋਂ ਬਾਅਦ ਵੀ ਅਕੇਵਾਂ, ਰੁਖਾਪਣ, ਗੁੱਸੇ ਆਦਿ ਦਾ ਇਜ਼ਾਹਰ ਕੀਤਾ ਜਾਂਦਾ ਹੈ। ਅਜਿਹੇ ਲੱਛਣ ਪ੍ਰਗਟ ਹੋਣ ਤੇ ਬੱਚੇ ਦੀ ਖ਼ੁਰਾਕ ਦਾ ਵਿਸ਼ੇਸ਼ ਧਿਆਨ ਰੱਖਣਾ ਬਹੁਤ ਹੀ ਜ਼ਰੂਰੀ ਹੁੰਦਾ ਹੈ। ਉਸਦੇ ਖਾਣੇ ਅੰਦਰ ਵਿਟਾਮਿਨ, ਦੁੱਧ, ਸਬਜ਼ੀਆਂ ਆਦਿ ਦਾ ਹੋਣਾ ਭਾਵ ਸੰਤੁਲਿਤ ਖ਼ੁਰਾਕ ਮੁਹੱਈਆ ਕਰਨਾ ਬਹੁਤ ਜ਼ਰੂਰੀ ਹੈ।

ਦੂਸਰਾ ਮਹੱਤਵਪੂਰਨ ਸੁਝਾਅ ਹੈ ਕਿ ਬੱਚੇ ਨੂੰ ਅਕੇਵੇਂ ਭਰੇ ਮਹੌਲ ਵਿੱਚ ਘੱਟ ਗੁਜ਼ਰਨ ਦਿੱਤਾ ਜਾਵੇ, ਉਸਦੇ ਕੰਮ ਦੇ ਭਾਰ ਨੂੰ ਸਰਲ ਕੀਤਾ ਜਾਵੇ, ਉਸਦੀਆਂ ਖੇਡ ਰੁਚੀਆਂ ਨੂੰ ਬਰਾਬਰ ਦੀ ਮਹੱਤਤਾ ਦਿੱਤੀ ਜਾਵੇ। ਅਜਿਹੇ ਬੱਚੇ ਗਰਮੀ ਪ੍ਰਤੀ ਵਧੇਰੇ ਸੰਵੇਦਨਸ਼ੀਲ ਹੁੰਦੇ ਹਨ। ਉਹਨਾਂ ਨੂੰ ਲੂ ਆਦਿ ਤੋਂ ਬਚਾਉਣਾ ਵੀ ਜ਼ਰੂਰੀ ਹੈ। ਲੂ ਜਾਂ ਜ਼ਿਆਦਾ ਗਰਮ ਵਾਤਾਵਰਣ ਸਮੇਂ ਇਹ ਵਧੇਰੇ ਗਰਮੀ ਮਹਿਸੂਸ ਕਰਦੇ ਹਨ ਅਤੇ ਮਾਨਸਿਕ ਤੌਰ ’ਤੇ ਵਧੇਰੇ ਅਕੇਵਾਂ ਅਨੁਭਵ ਕਰਦੇ ਹਨ। ਅਜਿਹੇ ਸਮੇਂ ਉਹਨਾਂ ਨੂੰ ਬੇਹੋਸ਼ੀ ਦੇ ਦੌਰੇ ਵੀ ਪੈ ਸਕਦੇ ਹਨ।

ਇੱਕ ਕੇਂਦਰੀ ਨਸ-ਪ੍ਰਬੰਧ ਵਿੱਚ ਆਏ ਇਸ ਵਿਕਾਰ (Cerebrasthenia) ਦੇ ਲੱਛਣਾਂ ਨੂੰ ਸਮਝਣ ਤੋਂ ਬਾਅਦ ਜਿਥੇ ਉਸਦਾ ਸਰੀਰਕ ਇਲਾਜ ਜ਼ਰੂਰੀ ਹੈ ਉਥੇ ਬੱਚੇ ਦੇ ਹੋਰ ਵਧੇਰੇ ਪਛੜੇਂਵੇ ਨੂੰ ਰੋਕਣ ਲਈ ਇਹ ਜ਼ਰੂਰੀ ਹੈ ਕਿ ਉਸਦੇ ਕੰਮ ਦੇ ਬੋਝ ਨੂੰ ਕਾਫੀ ਹੱਦ ਤੱਕ ਘਟਾ ਦਿੱਤਾ ਜਾਵੇ ਅਤੇ ਮਾਨਸਿਕ ਸਥਿਰਤਾ ਲਈ ਉਚਿਤ ਸੁਝਾਅ ਸਮੇਂ-ਸਮੇਂ ਤੇ ਮਦਦ ਲਈ ਦਿੱਤੇ ਜਾਂਦੇ ਰਹਿਣ।

**ਪਛੜੇਪਣ ਦਾ ਸ਼ਿਕਾਰ ਬੱਚਿਆਂ ਦੀ ਸਿਖਲਾਈ**

ਪਛੜੇਪਣ ਦਾ ਸ਼ਿਕਾਰ ਬੱਚੇ ਓਹ ਸਭ ਕੁਝ ਸਿਖਣ ਦੇ ਸਮਰੱਥ ਹੁੰਦੇ ਹਨ ਜੋ ਨਾਰਮਲ ਬੱਚੇ ਸਿਖਦੇ ਹਨ। ਫਰਕ ਸਿਰਫ ਐਨਾ ਹੀ ਹੁੰਦਾ ਹੈ ਕਿ ਉਸ ਦੀ ਵਿਸ਼ੇ ਸਬੰਧੀ ਪਕੜ ਕਰਨ ਦੀ ਚਾਲ ਧੀਮੀ ਹੁੰਦੀ ਹੈ। ਸੋ ਇਥੇ ਉਹਨਾਂ ਦੀ ਸਿਖਲਾਈ ਲਈ ਉਸੇ ਤਰ੍ਹਾਂ ਦੇ ਢੰਗ ਤਰੀਕੇ ਅਪਣਾਉਣੇ ਪੈਂਦੇ ਹਨ। ਜੇ ਅਸੀਂ ਉਹਨਾਂ ਦੀ ਸਿਖਲਾਈ ਕਰਵਾਉਂਦਿਆਂ ਸਧਾਰਣ ਪੱਧਰ ਜਾਂ ਹੁਸ਼ਿਆਰ ਬੱਚਿਆਂ ਮੁਤਾਬਿਕ ਹੀ ਚੱਲਾਂਗੇ ਤਾਂ ਉਹ ਬਹੁਤ ਕੁਝ ਪਕੜਨ ਤੋਂ ਅਸਮਰੱਥ ਰਹਿੰਦੇ ਹਨ। ਸੋ ਇੱਥੇ ਅਸੀਂ ਉਹਨਾਂ ਦੀਆਂ ਵੱਖਰੀਆਂ ਕਲਾਸਾਂ ਦਾ ਪ੍ਰਬੰਧ ਕਰਾਂਗੇ। ਸਾਡੇ ਵਰਗੇ ਗਰੀਬ ਦੇਸ ਅੰਦਰ ਬੁੱਧੀ ਦੀ ਸਮਰੱਥਾ ਤੇ ਅਧਾਰਿਤ ਵੱਖ ਵੱਖ ਕਲਾਸਾਂ ਲਗਾਉਣੀਆਂ ਤਾਂ ਦੂਰ ਦੀ ਗੱਲ ਹੈ ਬੱਚਿਆਂ ਦੇ ਠੀਕ ਅਨੁਪਾਤ ਅਨੁਸਾਰ ਅਧਿਆਪਕਾਂ ਦਾ ਵੀ ਯੋਗ ਪ੍ਰਬੰਧ ਨਹੀਂ। ਸਰਕਾਰੀ ਤੇ ਗੈਰ-ਸਰਕਾਰੀ ਵਧੇਰੇ ਸਕੂਲ ਤਾਂ ਇੱਕ ਹੀ ਕਲਾਸ ਵਿੱਚ 60 ਤੋਂ ਉਪਰ ਬੱਚਿਆਂ ਲਈ ਇੱਕ ਹੀ ਅਧਿਆਪਕ ਦੀ ਹੀ ਸਹੂਲਤ ਮੁਹੱਈਆ ਕਰਦੇ ਹਨ।

ਚਾਹੀਦਾ ਤਾਂ ਇਹ ਹੈ ਕਿ ਬੱਚੇ ਦੇ ਸਰੀਰਕ ਅਤੇ ਬੌਧਿਕ ਵਿਕਾਸ ਨੂੰ ਮਾਪਦਿਆਂ ਉਹਨਾਂ ਦੇ ਵੱਖੋ ਵੱਖਰੇ ਗਰੁੱਪ ਬਣਾ ਕੇ ਸਿਖਲਾਈ ਦਿੱਤੀ ਜਾਵੇ। ਮਾਪਿਆਂ ਨੂੰ, ਘਰਾਂ ਵਿੱਚ ਰੱਖ ਕੇ ਆਪਣੇ ਪਛੜੇਪਣ ਦਾ ਸ਼ਿਕਾਰ ਬੱਚਿਆਂ ਦੀ ਸਿਖਲਾਈ ਦਾ ਪ੍ਰਬੰਧ ਬਹੁਤ ਮਹਿੰਗਾ ਪੈਂਦਾ ਹੈ। ਸਿਰਫ ਆਰਥਿਕ ਸਮਰੱਥਾ ਰੱਖਦੇ ਮਾਪੇ ਹੀ ਅਜਿਹਾ ਕੁਝ ਕਰਨ ਦੇ ਸਮਰੱਥ ਹੁੰਦੇ ਹਨ।

ਪਛੜੇਪਣ ਦਾ ਸ਼ਿਕਾਰ ਬੱਚਿਆਂ ਲਈ ਹਰ ਕੀਮਤ ਤੇ ਵੱਖਰੀਆਂ ਕਲਾਸਾਂ ਦਾ ਪ੍ਰਬੰਧ ਕਰਕੇ, ਹਰ ਪੀਰੀਅਡ ਵਿੱਚ ਬਹੁਤ ਸੰਖੇਪ ਇਕਾਈ ਵਿੱਚ ਵੰਡ ਕੇ ਸਿਲੇਬਸ ਦੀ ਤਿਆਰੀ ਕਰਵਾਉਣੀ ਬਣਦੀ ਹੈ। ਜਿੰਨਾ ਸਮਾਂ ਪੜ੍ਹਾਈ ਗਈ ਸਮੱਗਰੀ ਦੀ ਉਹ ਪੂਰੀ ਤਿਆਰੀ ਨਹੀਂ ਕਰ ਲੈਂਦੇ ਉਨਾਂ ਸਮਾਂ ਕੋਈ ਨਵੀਂ ਯੂਨਿਟ ਨਾ ਸਿਖਾਈ ਜਾਵੇ। ਘਰਾਂ ਵਾਸਤੇ ਕਰਨ ਵਾਲਾ ਕੰਮ ਵੀ ਸੰਖੇਪ ਹੀ ਹੋਣਾ ਚਾਹੀਦਾ ਹੈ। ਇੱਕ ਗੱਲ ਹਰ ਅਧਿਆਪਕ ਦੇ ਧਿਆਨ ਵਿੱਚ ਹੋਵੇ ਕਿ ਜਦ ਵੀ ਕੋਈ ਵਿਸ਼ਾ ਕਿਸੇ ਦਬਾ ਜਾਂ ਸਖ਼ਤੀ ਅਧੀਨ ਤਿਆਰ ਕਰਵਾਉਂਣ ਦਾ ਯਤਨ ਕੀਤਾ ਜਾਵੇਗਾ ਤਾਂ ਇਸ ਨਾਲ ਬੱਚੇ ਦੇ ਹੋਰ ਪਛੜਨ ਦੀ ਦਰ ਵਿੱਚ ਵਾਧਾ ਹੋਵੇਗਾ।

ਬੱਚੇ ਦੀ ਪੜ੍ਹਾਈ ਨਾਲ ਸਬੰਧਤ ਯਾਤਰਾਵਾਂ, ਫਿਲਮਾਂ, ਵੀਡੀਓ ਰਿਕਾਰਡਿੰਗਜ਼ ਦਾ ਜੇ ਪ੍ਰਬੰਧ ਹੋ ਸਕਦਾ ਹੈ ਤਾਂ ਇਹ ਉਸਦੇ ਸਿੱਖਣ ਦੀ ਦਰ ਵਿੱਚ ਤੇਜ਼ੀ ਲਿਆ ਸਕਦੇ ਹਨ। ਅਜਿਹੇ ਬੱਚਿਆਂ ਦੀ ਸਿਖਲਾਈ ਸਮੇਂ ਥਿਊਰੀ ਨਾਲੋਂ ਅਮਲੀ ਸਿੱਖਿਆ ਦਾ ਵਧੇਰੇ

ਪ੍ਰਬੰਧ ਕਰਨਾ ਚਾਹੀਦਾ ਹੈ। ਅਧਿਆਪਕ ਨੂੰ ਬੋਰਡ ਅਤੇ ਡਾਇਗਰਾਮਾਂ ਜਾਂ ਹੋਰ ਅਮਲੀ ਵਰਤੋਂ ਵਿੱਚ ਆਉਂਣ ਵਾਲੀ ਸਮੱਗਰੀ ਦੀ ਇਹਨਾਂ ਵਾਸਤੇ ਵਧੇਰੇ ਵਰਤੋਂ ਦੀ ਲੋੜ ਹੁੰਦੀ ਹੈ।

ਜੇ ਵੱਖਰੀਆਂ ਕਲਾਸਾਂ ਦਾ ਪ੍ਰਬੰਧ ਮੁਨਾਸਿਬ ਨਹੀਂ ਤਾਂ ਅਧਿਆਪਕ ਕਲਾਸ ਵਿੱਚ ਇਹਨਾਂ ਬੱਚਿਆਂ ਵੱਲ ਉਚੇਚਾ ਧਿਆਨ ਰੱਖੇ ਅਤੇ ਆਪਣੇ ਪੜ੍ਹਾਉਣ ਦੇ ਢੰਗ ਨੂੰ ਅਜਿਹਾ ਬਣਾਵੇ ਜਿਸ ਨਾਲ ਪਛੜੇ ਬੱਚਿਆਂ ਅਤੇ ਹੁਸ਼ਿਆਰ ਬੱਚਿਆਂ ਦੋਵਾਂ ਦੀ ਸੰਤੁਸ਼ਟੀ ਹੋ ਸਕੇ। ਪਛੜੇ ਬੱਚਿਆਂ ਲਈ ਵਾਧੂ ਪੀਰੀਅਡ ਆਦਿ ਦਾ ਪ੍ਰਬੰਧ ਵੀ ਕੀਤਾ ਜਾ ਸਕਦਾ ਹੈ।

ਘਰਾਂ ਵਿੱਚ ਮਾਪਿਆਂ ਲਈ ਵੀ ਕੁਝ ਨੁਕਤੇ ਧਿਆਨ ਦੀ ਮੰਗਦੇ ਹਨ। ਮਾਪਿਆਂ ਨੂੰ ਚਾਹੀਦਾ ਹੈ ਕਿ ਉਹ ਬੱਚੇ ਦੀ ਧੀਮੀ ਸਿਖਲਾਈ ਲਈ ਉਸਨੂੰ ਦੋਸ਼ੀ ਨਾ ਠਹਿਰਾਉਣ, ਬੁੱਧੂ, ਭੌਂਦੂ, ਲੋਲਾ ਜਾਂ ਅਜਿਹੇ ਹੋਰ ਘਟੀਆ ਸ਼ਬਦਾਂ ਦੀ ਵਰਤੋਂ ਕਰਕੇ ਉਸ ਅੰਦਰ ਹੀਣ ਭਾਵਨਾ ਨੂੰ ਬੜਾਵਾ ਦੇ ਕੇ ਉਸਦੇ ਪਛੜੇਪਣ ਵਿੱਚ ਹੋਰ ਵਾਧਾ ਨਾ ਕਰਨ। ਮਾਪਿਆਂ ਨੂੰ ਚਾਹੀਦਾ ਹੈ ਕਿ ਉਹ ਉਹਨਾਂ ਦੀ ਸਿਖਲਾਈ ਵਿੱਚ ਪੂਰਨ ਸਹਿਯੋਗ ਦੇਣ ਅਤੇ ਉਹਨਾਂ ਪ੍ਰਤੀ ਹਮਦਰਦੀ ਤੇ ਸਤਿਕਾਰ ਵਾਲਾ ਰਵੱਈਆ ਰੱਖਣ। ਉਹਨਾਂ ਦੀ ਨੁਕਤਾਚੀਨੀ ਅਤੇ ਡਾਂਟ ਸਗੋਂ ਉਹਨਾਂ ਦਾ ਹੋਰ ਨੁਕਸਾਨ ਕਰਦੀ ਹੈ। ਘਰਾਂ ਵਿੱਚ ਅਜਿਹੇ ਬੱਚਿਆਂ ਦੀ ਜੇ ਵਿਸ਼ੇਸ਼ ਸਿਖਲਾਈ ਦਾ ਪ੍ਰਬੰਧ ਕਰ ਲਿਆ ਜਾਵੇ ਤਾਂ ਇਸ ਤਰ੍ਹਾਂ ਕਰਨ ਨਾਲ ਹੁਸ਼ਿਆਰ ਬੱਚਿਆਂ ਨਾਲ ਕਲਾਸਾਂ ਲਾਉਂਦੇ ਸਮੇਂ ਜਿਹੜੀ ਹੀਣ ਭਾਵਨਾ ਉਹਨਾਂ ਅੰਦਰ ਤੀਬਰਤਾ ਨਾਲ ਵਿਕਸਤ ਕਰਦੀ ਹੈ ਉਸ ਤੋਂ ਵੀ ਛੁਟਕਾਰਾ ਹੋ ਸਕਦਾ ਹੈ। ਮਾਪਿਆਂ ਨੂੰ ਇਹ ਸਮਝਕੇ ਚੱਲਣਾ ਚਾਹੀਦਾ ਹੈ ਕਿ ਇਸ ਵਿੱਚ ਬੱਚਾ ਦੋਸ਼ੀ ਨਹੀਂ ਹੈ ਸਗੋਂ ਦਿਮਾਗੀ ਬਣਤਰ ਦਾ ਪੱਧਰ ਹੀ ਅਜਿਹਾ ਹੈ।

ਅਜਿਹੇ ਬੱਚਿਆਂ ਲਈ ਸਖਤ ਅਤੇ ਨੁਕਤਾਚੀਨੀ ਵਾਲਾ ਵਰਤਾਅ ਨਾ ਕੇਵਲ ਉਹਨਾਂ ਦੀ ਸਿਖਲਾਈ ਨੂੰ ਹੋਰ ਮੱਠਾ ਕਰਦਾ ਹੈ ਸਗੋਂ ਕਈ ਵਾਰ ਉਹ ਮਾਨਸਿਕ ਰੋਗੀ ਵੀ ਹੋ ਜਾਂਦੇ ਹਨ। ਉਹਨਾਂ ਅੰਦਰ ਤੀਬਰ ਵਿਰੋਧ ਦੀਆਂ ਭਾਵਨਾਵਾਂ ਵਿਕਾਸ ਕਰ ਜਾਂਦੀਆਂ ਹਨ ਅਤੇ ਬੱਚਿਆਂ ਅੰਦਰ ਭਟਕਣ ਅਤੇ ਕਾਹਲਾਪਣ (Fidgety) ਆ ਜਾਂਦਾ ਹੈ ਜਿਸ ਕਾਰਣ ਉਸਦੇ ਸਰੀਰ ਦਾ ਤਣਾਅ ਵਿੱਚ ਰਹਿਣ ਦਾ ਰੁਝਾਨ ਬਣ ਜਾਂਦਾ ਹੈ। ਮਾਰ-ਕੁੱਟ ਤੇ ਉਤਰ ਆਉਣਾ, ਗਾਲ੍ਹਾਂ ਕੱਢਣੀਆਂ, ਤੀਬਰ ਗੁੱਸੇ ਦਾ ਇਜ਼ਹਾਰ ਕਰਨਾ, ਭੰਨਤੋੜ ਕਰਨੀ ਆਦਿ ਵਿਵਹਾਰਿਕ ਲੱਛਣ ਉਸਦੇ ਤੀਬਰ ਵਿਰੋਧ ਅਤੇ ਹੀਣਭਾਵਨਾ 'ਚੋਂ ਉਪਜੇ ਪ੍ਰਗਟਾਵੇ ਹਨ।

ਅਖੀਰ ਵਿੱਚ ਅਸੀਂ ਇਸ ਸਿੱਟੇ ਤੇ ਅਪੜਦੇ ਹਾਂ ਕਿ ਪਛੜੇਪਣ ਦਾ ਸ਼ਿਕਾਰ ਬੱਚੇ, ਭਾਵੇਂ ਉਹ ਦਿਮਾਗੀ ਕਾਰਣਾਂ ਕਰਕੇ ਹਨ ਜਾਂ ਅਸਾਂਵੇਂ ਮਹੌਲ ਦੀ ਦੇਣ ਹਨ, ਕਸੂਰਵਾਰ ਉਹ ਨਹੀਂ ਹਨ, ਸਗੋਂ ਉਸਦੀ ਜਮਾਂਦਰੂ ਸਰੀਰਕ ਸਮਰੱਥਾ ਅਤੇ ਉਸਨੂੰ ਮਿਲਿਆ ਅਸਾਵਾਂ ਮਹੌਲ ਹੈ। ਮਾਪਿਆਂ ਨੂੰ ਉਹਨਾਂ ਦੀ ਸਰੀਰਕ ਸਮਰੱਥਾ ਅਤੇ ਲੋੜਾਂ ਨੂੰ ਸਮਝਦਿਆਂ ਉਹਨਾਂ ਨੂੰ ਉਚਿਤ ਵਿਵਹਾਰ ਦੀ ਸਿਖਲਾਈ ਅਤੇ ਮਾਨਸਿਕ ਵਿਕਾਸ ਲਈ ਵਿਸ਼ਿਆਂ ਦੀ ਚੋਣ ਉਹਨਾਂ ਦੀ ਸਮਰੱਥਾ ਨੂੰ ਧਿਆਨ ਵਿੱਚ ਰੱਖਦਿਆਂ ਕਰਨੀ ਚਾਹੀਦੀ ਹੈ। ਹਮਦਰਦੀ, ਪਿਆਰ ਅਤੇ ਸਤਿਕਾਰ ਉਹਨਾਂ ਲਈ ਉਸਾਰੂ ਮਹੌਲ ਪੈਦਾ ਕਰਦੇ ਹਨ। ਸਿਖਲਾਈ ਦੇ ਸੌਖੇ ਅਤੇ ਨਵੇਂ ਢੰਗ ਉਹਨਾਂ ਦੀ ਸਿਖਲਾਈ ਦੀ ਦਰ ਵਿੱਚ ਵਾਧਾ ਕਰ ਸਕਦੇ ਹਨ। ਸਾਨੂੰ ਕਦੇ ਵੀ ਉਹਨਾਂ ਨੂੰ ਹੁਸ਼ਿਆਰ ਬੱਚਿਆਂ ਦੀ ਬਰਾਬਰ ਦੌੜ ਵਿੱਚ ਪਾਉਣ ਦਾ ਯਤਨ ਨਹੀਂ ਕਰਨਾ ਚਾਹੀਦਾ। ਉਸਦੀ ਸਮਰੱਥਾ ਤੋਂ ਵਧੇਰੇ ਨਿਚੋੜਨ ਦਾ ਯਤਨ ਉਹਨਾਂ ਦੀ ਹੋਰ ਮਾਨਸਿਕ ਗਿਰਾਵਟ ਦਾ ਕਾਰਣ ਬਣ ਸਕਦਾ ਹੈ।

ਅਧਿਆਏ-8

# ਬੱਚੇ ਦੀ ਆਤਮ-ਸ਼ਕਤੀ, ਸਵੈਮਾਨ ਨੂੰ ਉਤੇਜ਼ਿਤ ਕਰੋ

ਜਨਮ ਤੋਂ ਹੀ ਮਨੁੱਖ ਅੰਦਰ ਆਪਣੀ ਹੋਂਦ ਨੂੰ ਜਤਾਉਂਣ ਦੀ ਮੂਲ ਪ੍ਰਵਿਰਤੀ ਵੀ ਪਾਈ ਜਾਂਦੀ ਹੈ। ਭਾਵੇਂ ਅਕਸਰ ਅਸੀਂ ਕਿਸੇ ਵੱਲੋਂ ਕੀਤੀ ਜਾਂਦੀ ਆਪਣੇ ਆਪ ਦੀ ਪ੍ਰਸੰਸਾ ਦਾ ਬੁਰਾ ਮਨਾਉਦੇ ਹਾਂ, ਪ੍ਰੰਤੂ ਹੈ ਇਹ ਕੌੜਾ ਸੱਚ ਕਿ ਹਰ ਇੱਕ ਅੰਦਰ ਇਸ ਛੁਪੀ ਇੱਛਾ ਦੀ ਪ੍ਰਬਲਤਾ ਕੰਮ ਕਰਦੀ ਹੈ। ਜਦ ਵਿਰੋਧੀਆਂ ਵੱਲੋ ਕਿਸੇ ਦੇ ਗੁਣਾਂ ਕਰਕੇ ਉਸਦੀ ਵਧ ਰਹੀ ਸ਼ਕਤੀ ਦਾ ਵਿਰੋਧ ਉਸ ਉਪਰ ਝੂਠੇ ਦੋਸ਼ ਲਗਾ ਕੇ ਕੀਤਾ ਜਾਂਦਾ ਹੈ ਇੱਥੇ ਵੀ ਅਸਲੋਂ ਉਹਨਾਂ ਨੂੰ ਆਪਣੀ ਖਤਰੇ ਵਿੱਚ ਪੈ ਰਹੀ ਹੋਂਦ ਦਾ ਫਿਕਰ ਹੁੰਦਾ ਹੈ। ਜਦ ਕੋਈ ਸੱਭਿਅਕ ਢੰਗ ਤਰੀਕਿਆਂ ਦੁਆਰਾ ਆਪਣੀ ਹੋਂਦ ਦਾ ਪ੍ਰਗਟਾਵਾ ਕਰਦਾ ਹੈ ਤਾਂ ਸਮਾਜ ਵਿੱਚ ਅਜਿਹੇ ਵਿਅਕਤੀਆਂ ਨੂੰ ਵਧੇਰੇ ਮਾਣ ਮਿਲਦਾ ਹੈ ਅਤੇ ਉਸਦੇ ਸਵੈ-ਮਾਣ ਦੀ ਉਸਾਰੀ ਵੀ ਇੱਕਸਾਰ ਚਲਦੀ ਰਹਿੰਦੀ ਹੈ।

ਇਹ ਕਹਿਣਾ ਕਿਸੇ ਤਰ੍ਹਾਂ ਦੀ ਅਤਕਥਨੀ ਨਹੀਂ ਕਿ ਕਿਸੇ ਵੀ ਵਿਅਕਤੀ ਵੱਲੋਂ ਆਪਣੀ ਹੋਂਦ ਪ੍ਰਗਟ ਕਰਨ ਦੀ ਸਥਾਈ ਇੱਛਾ ਉਸਦਾ ਜੀਵਨ ਧੁਰਾ ਹੈ। ਜੇ ਕਿਸੇ ਦੇ ਸਮਾਜਿਕ ਕਦਰਾਂ-ਕੀਮਤਾਂ ਨੂੰ ਸਾਹਮਣੇ ਰੱਖਕੇ ਕੀਤੇ ਸਮਾਜਿਕ ਕੰਮਾਂ ਦਾ ਬਦਲਵੇਂ ਰੂਪ ਵਿੱਚ ਇਵਜਾਨਾ ਨਹੀਂ ਮਿਲਦਾ ਤਾਂ ਵਿਅਕਤੀ ਦੇ ਨਿਰਉਤਸ਼ਾਹਕ ਹੋਣ ਦੀ ਪੂਰੀ ਸੰਭਾਵਨਾ ਬਣੀ ਰਹਿੰਦੀ ਹੈ। ਜ਼ਰਾਇਮ-ਪੇਸ਼ਾ ਆਦਮੀਆਂ ਅੰਦਰ ਵੀ ਅਹਿਮ-ਸ਼ਕਤੀ ਅਤੇ ਸਵੈ-ਮਾਣ ਪ੍ਰਤੀ ਉਤਨੀ ਹੀ ਜਗਿਆਸਾ ਹੁੰਦੀ ਹੈ ਜਿੰਨੀ ਦੂਸਰਿਆਂ ਵਿੱਚ। ਜਦ ਸਮਾਜ ਕਿਸੇ ਵਿਅਕਤੀ ਦੀ ਹੋਂਦ ਦਾ ਖਿਆਲ ਨਾ ਰੱਖਦਿਆਂ ਉਸਦੇ ਸਵੈ-ਮਾਣ ਨੂੰ ਠੋਕਰਦਾ ਹੈ ਉਸਦੇ ਕੀਤੇ ਕੰਮਾਂ ਦਾ ਕੋਈ ਵੀ ਮੁੱਲ ਨਹੀਂ ਪਾਉਂਦਾ ਤਾਂ ਸਮਾਜ ਵਿੱਚ ਆਪਣੀ ਹੋਂਦ ਨੂੰ ਜਤਾਉਣ ਲਈ ਮਨੁੱਖ ਨਕਾਰਾਤਮਿਕ ਰਸਤਾ ਵੀ ਅਖਤਿਆਰ ਕਰ ਸਕਦਾ ਹੈ।

ਬੱਚਿਆਂ ਅੰਦਰਲੀਆਂ ਮੂਲ-ਪ੍ਰਵਿਰਤੀਆਂ ਉਹਨਾਂ ਅੰਦਰ ਜ਼ਜਬਾਤਾਂ ਦੀ ਇੱਕ ਤੁਫਾਨੀ ਸ਼ਕਤੀ ਰੱਖਦੀਆਂ ਹਨ। ਮੁੱਢ ਵਿੱਚ ਭਾਵੇਂ ਬੱਚੇ ਅੰਦਰ ਨਿੱਜਵਾਦ ਭਾਰੂ ਹੁੰਦਾ ਹੈ ਪ੍ਰੰਤੂ ਸਮਜਿਕ ਅਮਲ ਉਸਨੂੰ ਲਗਾਤਾਰ ਇਸ ਤਰ੍ਹਾਂ ਤਿਆਰ ਕਰਦਾ ਹੈ ਕਿ ਬੱਚੇ ਦੇ ਸਮਾਜੀਕਰਣ ਦੀ ਇਹ ਪ੍ਰਕਿਰਿਆ ਨਿਰੰਤਰ ਚੱਲਕੇ ਉਸਨੂੰ ਨਿੱਜਵਾਦ ਵਿੱਚੋਂ ਬਾਹਰ ਲਿਜਾਣ ਦਾ ਯਤਨ ਕਰਦੀ ਰਹਿੰਦੀ ਹੈ। ਜਿਉਂ ਜਿਉਂ ਬੱਚਾ ਆਪਣੀ ਹੋਂਦ ਪ੍ਰਤੀ ਸੁਚੇਤ

ਹੁੰਦਾ ਹੈ, ਤਿਉਂ ਤਿਉਂ ਉਹ ਆਪਣੇ ਸਵੈ-ਸਤਿਕਾਰ ਪ੍ਰਤੀ ਵਧੇਰੇ ਉਤੇਜਿਤ ਹੁੰਦਾ ਹੈ। ਬੱਚਾ ਸਮਾਜ ਵਿੱਚ ਆਪਣੀ ਹੋਂਦ ਜਤਾਉਣ ਲਈ ਆਪਣੀ ਸਮਰੱਥਾ ਨਾਲ ਨਿੱਕੇ ਕੰਮ ਅਤੇ ਪ੍ਰਾਪਤੀਆਂ ਕਰਕੇ ਖੁਸ਼ ਹੁੰਦਾ ਹੈ।

ਬੱਚਾ ਵਾਰ ਵਾਰ ਅਜਿਹੀਆਂ ਗਤੀਵਿਧੀਆਂ ਕਰਦਾ ਹੈ ਜਿਨ੍ਹਾਂ ਨਾਲ ਉਹ ਆਪਣੇ ਮਾਤਾ-ਪਿਤਾ ਅਤੇ ਆਪਣੇ ਮਿੱਤਰਾਂ ਦਾ ਧਿਆਨ ਖਿੱਚ ਸਕੇ। ਘਰਾਂ ਵਿੱਚ ਅਸੀਂ ਅਕਸਰ ਦੇਖਦੇ ਹਾਂ ਕਿ ਜਦ ਮਾਤਾ-ਪਿਤਾ ਬੱਚੇ ਵੱਲੋਂ ਕੀਤੀ ਜਾਂਦੀ ਕਿਸੇ ਗਤੀਵਿਧੀ ਵੱਲ ਧਿਆਨ ਨਹੀਂ ਦਿੰਦੇ ਜਿਸਨੂੰ ਉਹ ਕਰਕੇ ਦਿਖਾਉਣੀ ਚਾਹੁੰਦਾ ਹੈ ਤਾਂ ਅਜਿਹੇ ਸਮੇਂ ਉਸਦੇ ਤੇਵਰ ਬਦਲਦੇ ਰਹਿੰਦੇ ਹਨ ਅਤੇ ਕਈ ਵਾਰ ਗੁੱਸੇ ਦਾ ਇਜ਼ਹਾਰ ਵੀ ਕਰਦਾ ਹੈ, ਘਰ ਵਿਚਲੀਆਂ ਵਸਤੂਆਂ ਦੇ ਲੱਤਾਂ ਮਾਰਦਾ ਹੈ। ਬੱਚੇ ਅੰਦਰਲੀ ਸਵੈ-ਹੋਂਦ ਜਤਾਉਣ ਦੀ ਮੂਲ ਪ੍ਰਵਿਰਤੀ ਨੂੰ ਅਸੀਂ ਨਵ-ਜਨਮੇ ਬੱਚੇ ਅੰਦਰ ਉਸ ਸਮੇਂ ਵੀ ਦੇਖਦੇ ਹਾਂ ਜਦੋਂ ਉਹ ਅਜੇ ਇਸ਼ਾਰਿਆਂ ਅਤੇ ਬੋਲੀ ਦੀ ਭਾਸ਼ਾ ਨਹੀਂ ਸਿਖਿਆ ਹੁੰਦਾ। ਬੱਚੇ ਦੀ ਪਹਿਲੀ ਰੋਣੀ ਮਨੋਵਿਗਿਆਨੀਆਂ ਅਨੁਸਾਰ ਆਪਣੀ ਹੋਂਦ ਜਤਾਉਣ ਦੀ ਮੂਲ ਪ੍ਰਵਿਰਤੀ ਨਾਲ ਸਬੰਧਤ ਹੈ।

ਸਾਡੀਆਂ ਮੂਲ ਪ੍ਰਵਿਰਤੀਆਂ ਵਿੱਚੋ ਉਪਜਦੀਆਂ ਇਛਾਵਾਂ ਨੂੰ ਦਬਾਇਆ ਨਹੀਂ ਜਾ ਸਕਦਾ। ਇਹਨਾਂ ਨੂੰ ਦਬਾਉਣ ਦਾ ਯਤਨ ਅਸਲੋਂ ਵਿਰੋਧ ਨੂੰ ਪੈਦਾ ਕਰਨਾ ਹੈ। ਪਸ਼ੂਆਂ ਅਤੇ ਮਨੁੱਖਾਂ ਦੀਆਂ ਪ੍ਰਵਿਰਤੀਆਂ ਵਿੱਚ ਇਤਨਾ ਅੰਤਰ ਹੈ ਕਿ ਅਸੀਂ ਪਸ਼ੂਆਂ ਦੀਆਂ ਪ੍ਰਵਿਰਤੀਆਂ ਦਾ ਸਮਾਜੀਕਰਣ ਨਹੀਂ ਕਰ ਸਕਦੇ ਜਦੋਂ ਕਿ ਮਨੁੱਖ ਅੰਦਰ ਜਨਮ ਦੇ ਨਾਲ ਹੀ ਆਈਆਂ ਪ੍ਰਵਿਰਤੀਆਂ ਨੂੰ ਕੁਝ ਖਾਸ ਕਿਸਮ ਦੀਆਂ ਸਿਖਲਾਈਆਂ ਦੁਆਰਾ ਸੁਧਾਰ ਸਕਦੇ ਹਾਂ। ਅਸੀਂ ਬੱਚੇ ਦੀ ਮਾਨਸਿਕ ਉਸਾਰੀ ਇਸ ਕਦਰ ਕਰੀਏ ਕਿ ਇਹਨਾਂ ਪ੍ਰਵਿਰਤੀਆਂ ਦਾ ਸੁਧਾਰ ਕਰਦੇ ਸਮੇਂ ਉਸਦੀ ਆਤਮ-ਸ਼ਕਤੀ (Will Power) ਨੂੰ ਉਤਸ਼ਾਹਿਤ ਕਰੀਏ ਅਤੇ ਉਸਦੇ ਸਵੈ-ਮਾਣ ਉੱਪਰ ਕੋਈ ਵੀ ਸੱਟ ਮਾਰਨ ਤੋਂ ਗੁਰੇਜ਼ ਕਰੀਏ।

ਬੱਚੇ ਦੀ ਆਤਮ-ਸ਼ਕਤੀ ਨੂੰ ਉਤੇਜਿਤ ਕਰਨ ਨਾਲ ਅਤੇ ਉਸਦੇ ਸਵੈ-ਮਾਣ ਦੀ ਰਾਖੀ ਕਰਨ ਨਾਲ ਉਸ ਅੰਦਰ ਜ਼ਿੰਦਗੀ ਪ੍ਰਤੀ ਜਿੱਥੇ ਉਤਸਾਹ ਜਾਗਦਾ ਹੈ ਉਥੇ ਆਪਣੀਆਂ ਸਮੱਸਿਆਵਾਂ ਪ੍ਰਤੀ ਉਸਦੀ ਪਹੁੰਚ ਵੀ ਸਕਾਰਕਤਮਿਕ ਬਣਦੀ ਹੈ। ਬੱਚੇ ਅੰਦਰ ਕੁਝ ਨਾ ਕੁਝ ਕਰਦੇ ਰਹਿਣ ਦੀ ਜਗਿਆਸਾ ਸਦਾ ਰਹਿੰਦੀ ਹੈ। ਮਾਪੇ ਅਤੇ ਅਧਿਆਪਕਾਂ ਦਾ ਉਸ ਪ੍ਰਤੀ ਨਜ਼ਰੀਆ ਅਲੋਚਕ ਨਾਲੋਂ ਸਹਿਯੋਗੀ ਹੋਣਾ ਅਤੀ ਜ਼ਰੂਰੀ

ਹੈ। ਨਵਾਂ ਸਿਖਾਂਦਰੂ ਹੋਣ ਕਾਰਣ ਉਸ ਅੰਦਰ ਵਾਰ ਵਾਰ ਗਲਤੀ ਕਰਨ ਜਾਂ ਟਪਲਾ ਖਾ ਜਾਣ ਦੀ ਰੁਚੀ ਪਾਈ ਜਾਂਦੀ ਹੈ। ਬੱਚੇ ਦੀ ਉਸਾਰੂ ਢੰਗਾਂ ਦੁਆਰਾ ਲਗਾਤਾਰ ਸਿਖਲਾਈ, ਜਿਸ ਵਿੱਚ ਉਸਦੀ ਆਤਮ-ਸ਼ਕਤੀ ਅਤੇ ਸਵੈ-ਮਾਣ ਨੂੰ ਬਲ ਮਿਲਦਾ ਹੈ ਉਸ ਅੰਦਰ ਸਵੈ ਭਰੋਸਾ ਵੀ ਵਿਕਸਤ ਕਰਦੀ ਹੈ।

ਸਮਾਜ ਵਿੱਚ ਆਪਣੀ ਥਾਂ ਬਣਾਉਂਣ ਲਈ ਬੱਚਾ, ਨੌਜਵਾਨ ਅਤੇ ਬਜ਼ੁਰਗ ਸਾਰੇ ਹੀ ਸੰਘਰਸ਼ ਦੇ ਲਗਾਤਾਰ ਦੌਰ ਵਿੱਚ ਗੁਜ਼ਰਦੇ ਹਨ। ਬੱਚਾ ਸਵੈ-ਮਾਣ ਨੂੰ ਹਰ ਕੀਮਤ ਤੇ ਕਾਇਮ ਰੱਖਣਾ ਚਾਹੁੰਦਾ ਹੈ। ਉਹ ਚਾਹੁੰਦਾ ਹੈ ਕਿ ਘਰ ਅੰਦਰਲੇ ਅਤੇ ਘਰ ਤੋਂ ਬਾਹਰਲੇ ਹਰ ਵਰਤਾਰੇ ਵਿੱਚ ਉਸਦੀ ਦਖਲਅੰਦਾਜ਼ੀ ਹੋਵੇ, ਉਸਦੀ ਗੱਲ ਸੁਣੀ ਜਾਵੇ, ਉਸਦੇ ਵਿਚਾਰਾਂ ਨੂੰ ਯੋਗ ਮਹੱਤਵ ਮਿਲੇ, ਉਸਦਾ ਵੀ ਹਿੱਸਾ ਗਿਣਿਆ ਜਾਵੇ। ਪ੍ਰੰਤੂ ਅਸੀਂ ਆਮ ਦੇਖਦੇ ਹਾਂ ਕਿ ਮਾਪੇ ਅਤੇ ਅਧਿਆਪਕ ਉਮਰ ਦੇ ਤਕਾਜ਼ੇ ਨਾਲ ਸਿਆਣੇ ਹੋਣ ਕਾਰਣ ਉਸਦੀਆਂ ਗੱਲਾਂ ਅਤੇ ਵਿਚਾਰਾਂ ਵੱਲ ਕਈ ਵਾਰ ਉੱਕਾ ਹੀ ਧਿਆਨ ਨਹੀਂ ਦਿੰਦੇ। ਬੱਚੇ ਦੀ ਹੋਂਦ ਨੂੰ ਅਣਗੌਲਿਆਂ ਕਰ ਦਿੰਦੇ ਹਨ ਤਾਂ ਅਜਿਹੇ ਬੱਚੇ ਅੰਦਰ ਤਿੱਖਾ ਵਿਰੋਧ ਪੈਦਾ ਹੁੰਦਾ ਹੈ। ਉਸਨੂੰ ਲਗਾਤਾਰ ਅਣਗੌਲਿਆਂ ਰੱਖਣਾ ਉਸ ਅੰਦਰ ਸਥਾਈ ਕਿਸਮ ਦੇ ਵਿਰੋਧ ਨੂੰ ਜਨਮ ਦਿੰਦਾ ਹੈ। ਅਣਗੌਲਿਆਂ ਰੱਖਣ ਨਾਲ ਜਿਥੇ ਉਸਦੇ ਆਤਮ-ਵਿਸ਼ਵਾਸ ਨੂੰ ਧੱਕਾ ਪਹੁੰਚਦਾ ਹੈ ਉਥੇ ਉਹ ਆਪਣੇ ਸਵੈ-ਮਾਣ ਦੀ ਵੀ ਬੇ-ਇਜ਼ਤੀ ਸਮਝਦਾ ਹੈ। ਉਸਦੀ ਆਤਮ ਸ਼ਕਤੀ ਤੇ ਵੀ ਇਸਦਾ ਬੁਰਾ ਅਸਰ ਪੈਂਦਾ ਹੈ।

ਇੱਕ ਨੌ ਸਾਲਾ ਲੜਕੀ, ਜਦ ਤੱਕ ਤਾਂ ਆਪਣੇ ਮਾਤਾ ਪਿਤਾ ਵੱਲੋਂ ਉਸਨੂੰ ਉਚੇਚੇ ਤੌਰ ’ਤੇ ਪਿਆਰ ਕੀਤਾ ਜਾਂਦਾ, ਨਵੇਂ ਨਵੇਂ ਕੱਪੜੇ ਅਤੇ ਖਾਣ ਵਾਲੀਆਂ ਚੀਜਾਂ ਉਸ ਲਈ ਲਿਆਈਆਂ ਜਾਂਦੀਆਂ। ਜਿਧਰ ਵੀ ਜਾਣਾ ਉਸਨੂੰ ਉਹਨਾਂ ਵੱਲੋਂ ਵਿਸ਼ੇਸ਼ ਤਿਆਰ ਕਰਕੇ ਲਿਜਾਇਆ ਜਾਂਦਾ। ਜਿਸ ਤਰ੍ਹਾਂ ਕਿ ਭਾਰਤੀ ਸਮਾਜ ਅੰਦਰ ਮੁੰਡੇ ਦੀ ਹੋਂਦ ਨੂੰ ਵਿਸ਼ੇਸ਼ ਮਹੱਤਵ ਦਿੱਤਾ ਜਾਂਦਾ ਹੈ, ਉਸ ਦੀ ਲੋਹੜੀ ਅਤੇ ਜਨਮ ਦਿਨ ਮਾਨਾਏ ਜਾਂਦੇ ਹਨ। ਜਨਮ ਦਿਨਾਂ ਨੂੰ ਵੀ ਬਹੁਤ ਸਾਰੇ ਲੋਕ ਵਿਸ਼ੇਸ਼ ਮਹੱਤਵ ਦਿੰਦੇ ਹਨ। ਲੜਕੀ ਤੋਂ ਨੌਂ ਸਾਲਾਂ ਬਾਅਦ ਉਸਦੇ ਮਾਤਾ-ਪਿਤਾ ਦੇ ਦੂਸਰਾ ਬੱਚਾ ਪੈਦਾ ਹੋਇਆ ਜੋ ਕਿ ਲੜਕਾ ਸੀ। ਘਰ ਵਿੱਚ ਲੜਕੇ ਦੇ ਜਨਮ ਤੇ ਭਾਰੀ ਜ਼ਸਨ ਮਨਾਏ ਗਏ ਜਿਸ ਵਿੱਚ ਖੁਦ ਲੜਕੀ ਵੀ ਖੁਸ਼ੀ ਵਿੱਚ ਮਸ਼ਰੂਫ ਰਹੀ। ਪਰ ਜਲਦੀ ਹੀ ਉਸਨੂੰ ਅਹਿਸਾਸ ਹੋਣ ਲੱਗਿਆ ਕਿ ਭਰਾ ਦੇ ਜਨਮ ਤੋਂ ਬਾਅਦ ਮਾਪਿਆਂ ਵੱਲੋਂ ਹੁਣ ਜਿਆਦਾ ਮਹੱਤਵ ਨਹੀਂ ਦਿੱਤਾ ਜਾਂਦਾ। ਹੁਣ ਕਦੇ ਕਦਾਈਂ ਹੀ ਉਸ ਦੀ ਮੰਮੀ ਉਸਨੂੰ ਤਿਆਰ ਕਰਨ ਵਿੱਚ ਧਿਆਨ ਦਿੰਦੀ ਹੈ। ਪਿਤਾ ਵੀ

ਵਧੇਰੇ ਸਮਾਂ ਘਰ ਆਉਂਣ ਤੇ ਹੁਣ ਲੜਕੇ ਨੂੰ ਲਾਡ ਕਰਨ ਵਿੱਚ ਹੀ ਗੁਜ਼ਾਰਦਾ ਹੈ। ਲੜਕੀ ਨੂੰ ਕਾਫੀ ਅਣਗੌਲਿਆ ਕਰ ਦਿੱਤਾ ਗਿਆ। ਬੱਚਾ ਮਾਪਿਆਂ ਤੋਂ ਸਰੀਰਕ ਵਿਰੋਧ ਪੱਖੋਂ ਕਾਫੀ ਕਮਜ਼ੋਰ ਹੋਣ ਕਾਰਣ ਕਈ ਵਾਰ ਸਿੱਧਾ ਵਿਰੋਧ ਕਰਨ ਤੋਂ ਝਿਜਕ ਜਾਂਦਾ ਹੈ ਜਦ ਉਸਨੂੰ ਮਾਰ ਪੈਣ ਦਾ ਤੀਬਰ ਡਰ ਹੋਵੇ। ਅਜਿਹੇ ਸਮੇਂ ਉਸਦਾ ਵਿਰੋਧ ਛੁਪੇ ਢੰਗਾਂ ਦੁਆਰਾ ਪ੍ਰਗਟ ਹੁੰਦਾ ਹੈ।

ਲੜਕੀ ਵੱਲੋਂ ਮਾਪਿਆਂ ਦੇ ਅਜਿਹੇ ਵਿਵਹਾਰ ਦਾ ਵਿਰੋਧ ਕਰਨ ਦਾ ਵੀ ਛੁਪਵਾਂ ਢੰਗ ਹੀ ਅਪਣਾਇਆ ਗਿਆ। ਉਸ ਵੱਲੋਂ ਘਰ ਦੀਆਂ ਵਸਤੂਆਂ ਖਾਸ ਕਰਕੇ ਨਿੱਕੇ ਭਰਾ ਦੇ ਖਿਡਾਉਣਿਆਂ ਦੀ ਤੋੜ ਭੰਨ ਕੀਤੀ ਜਾਣ ਲੱਗੀ ਅਤੇ ਮਾਪਿਆਂ ਵੱਲੋਂ ਉਸ ਵੱਲ ਧਿਆਨ ਨਾ ਦੇਣ ਦੇ ਵਰਤਾਰੇ ਕਾਰਣ ਅਖੀਰ ਵਿੱਚ ਉਹ ਘਰ ਦੀਆਂ ਵਸਤੂਆਂ ਨੂੰ ਅੱਗ ਲਾਉਂਣ ਲੱਗੀ। ਜਦ ਇਸ ਤਰ੍ਹਾਂ ਦਾ ਸਿਲਸਿਲਾ ਲਗਾਤਾਰ ਚੱਲਣ ਲੱਗਿਆ ਤਾਂ ਮਾਪਿਆਂ ਵੱਲੋਂ ਇਸ ਤਰ੍ਹਾਂ ਲਗਦੀ ਅੱਗ ਨੂੰ ਕਿਸੇ ਬੁਰੀ ਆਤਮਾ ਦੀ ਕਰੋਪੀ ਵਜੋਂ ਲੈਂਦਿਆਂ 'ਸਿਆਣਿਆਂ' ਦਾ ਲੜ ਫੜ੍ਹਿਆ ਗਿਆ। ਪ੍ਰੰਤੂ 'ਸਿਆਣਿਆਂ' ਦੇ ਇਹ ਵੱਸੋਂ ਬਾਹਰੀ ਗੱਲ ਸੀ। ਅਸਲੀ 'ਭੂਤ' ਤੱਕ ਪਹੁੰਚ ਕਰਨ ਦੀ ਉਹਨਾਂ ਦੀ ਸਮਰੱਥਾ ਨਹੀਂ ਸੀ। ਅਖੀਰ ਇਹ ਕੇਸ ਤਰਕਸ਼ੀਲ ਸੁਸਾਇਟੀ ਪਾਸ ਆਇਆ ਜਿਸ ਵੱਲੋਂ ਸਾਰੇ ਕੇਸ ਦੀ ਭਰਵੀਂ ਪੜਤਾਲ ਕਰਨ ਤੇ ਮਾਪਿਆਂ ਨੂੰ ਬੱਚਿਆਂ ਨਾਲ ਸਮਾਨ ਵਿਵਹਾਰ ਕਰਨ ਦੀ ਤਾਕੀਦ ਕੀਤੀ ਗਈ। ਬੱਚੀ ਦੀ ਹੋਂਦ ਸਵੀਕਾਰਨ ਲਈ ਸਮਝਾਇਆ ਗਿਆ।

ਬੱਚਾ ਜਦ ਆਪਣੇ ਸੰਗੀ-ਸਮੂਹਾਂ ਵਿੱਚ ਖੇਡਦਾ ਹੈ ਤਾਂ ਉਸ ਸਮੇਂ ਵੀ ਆਪਣੀ ਹੋਂਦ ਦਾ ਮਹੱਤਵ ਉਸਦੇ ਮਨ ਤੇ ਛਾਇਆ ਰਹਿੰਦਾ ਹੈ। ਸੰਗੀ-ਸਮੂਹਾਂ ਵਿੱਚ ਵਧੇਰੇ ਫੁਰਤੀਲੇ ਅਤੇ ਤਾਕਤਵਰ ਬੱਚੇ ਦਾ ਇਸ ਕਰਕੇ ਮਹੱਤਵ ਹੁੰਦਾ ਹੈ ਕਿ ਬਹੁਤੇ ਬੱਚੇ ਉਸ ਨਾਲ ਆਪਣੀ ਮਿਤਰਤਾ ਪੱਕੀ ਕਰਕੇ ਮਾਣ ਮਹਿਸੂਸ ਕਰਦੇ ਹਨ। ਆਗੂ ਬੱਚੇ ਵੱਲੋਂ ਤ੍ਰਿਸਕਾਰਨਾ ਦੂਸਰੇ ਬੱਚਿਆਂ ਦੇ ਸਵੈ-ਮਾਣ ਨੂੰ ਸਦਮਾ ਪਹੁੰਚਾਉਂਦਾ ਹੈ। ਸਭ ਤੋਂ ਛੋਟੇ ਬੱਚੇ ਲਈ ਸਭ ਤੋਂ ਵਧੇਰੇ ਆਪਣੀ ਹੋਂਦ ਜਤਲਾਉਣ ਦੀ ਸਮੱਸਿਆ ਹੁੰਦੀ ਹੈ। ਅਸੀਂ ਦੇਖਦੇ ਹਾਂ ਕਿ ਜਦ ਉਸਦਾ ਸਾਥ ਨਹੀਂ ਬਣਦਾ ਤਾਂ ਉਹ ਨਿਰਾਸ਼ ਹੋ ਜਾਂਦਾ ਹੈ ਅਤੇ ਇਸਦਾ ਪ੍ਰਗਟਾਵਾ ਆਪਣੇ ਮਾਪਿਆਂ ਅੱਗੇ ਰੋ ਕੇ ਕਰਦਾ ਹੈ। ਸਕੂਲਾਂ ਵਿਚਲੇ ਸ਼ਰਾਰਤੀ ਬੱਚੇ ਅਸਲੋਂ ਆਪਣੇ ਆਤਮ-ਵਿਸ਼ਵਾਸ ਅਤੇ ਸਵੈ-ਮਾਣ ਤੇ ਲੱਗੀਆਂ ਸੱਟਾਂ ਕਾਰਣ ਅਜਿਹਾ ਵਿਵਹਾਰ ਕਰਦੇ ਹਨ। ਸਲੀਕੇ ਅਤੇ ਪਿਆਰ ਨਾਲ ਜਦ ਉਹਨਾਂ ਦੀ ਹੋਂਦ ਦਾ ਸਤਿਕਾਰ ਕੀਤਾ ਜਾਂਦਾ ਹੈ ਤਾਂ ਉਹਨਾਂ ਵਿੱਚ ਸੁਧਾਰ ਦੀ ਪ੍ਰਕਿਰਿਆ ਤੇਜ਼ੀ ਨਾਲ ਸ਼ੁਰੂ ਹੋ ਜਾਂਦੀ ਹੈ।

ਬੱਚੇ ਅੰਦਰ ਦਿਮਾਗੀ ਵਿਕਾਸ ਖਾਧ-ਖੁਰਾਕ ਅਤੇ ਸਮਜਿਕ ਮਹੌਲ ਦੇ ਵਖਰੇਵਿਆਂ ਕਾਰਣ ਵੱਖਰੋ-ਵੱਖਰਾ ਹੁੰਦਾ ਹੈ। ਅਕਸਰ ਕਲਾਸਾਂ ਵਿੱਚ ਵੀ ਅਧਿਆਪਕਾਂ ਵਲੋਂ ਕਈ ਵਾਰ ਬਚਿਆਂ ਨਾਲ ਵਖਰੇਵੇਂ ਭਰਿਆ ਵਿਵਹਾਰ ਕੀਤੇ ਜਾਣ ਕਾਰਣ ਉਹਨਾਂ ਦੇ ਮਾਨਸਿਕ ਵਿਕਾਸ ਤੇ ਅਸਰ ਪੈਂਦਾ ਹੈ। ਬਹੁਤ ਸਾਰੇ ਬੱਚਿਆਂ ਦਾ ਘਰੇਲੂ ਮਹੌਲ ਉਹਨਾਂ ਦੇ ਮਾਨਸਿਕ ਵਿਕਾਸ ਲਈ ਰੋੜਾ ਬਣਿਆ ਹੁੰਦਾ ਹੈ। ਅਜਿਹੇ ਬੱਚਿਆਂ ਦੀ ਪੜ੍ਹਾਈ ਲਿਖਾਈ ਵਿੱਚ ਪਛੜ ਜਾਣਾ ਕੁਦਰਤੀ ਪ੍ਰਕਿਰਿਆ ਹੈ। ਬੱਚੇ ਦਾ ਜ਼ਿਆਦਾਤਰ ਸਮਾਂ ਅਸੁਰੱਖਿਆ ਦੀਆਂ ਭਾਵਨਾਵਾਂ ਕਾਰਨ ਚਿੰਤਾ ਵਿੱਚ ਗੁਜ਼ਰਦਾ ਹੈ। ਸੋ ਅਜਿਹੇ ਕਾਰਨਾਂ ਕਰਕੇ ਜਦੋ ਉਸਦੀ ਪ੍ਰਾਪਤੀ ਨੂੰ ਘਟਾਕੇ ਦੇਖਿਆ ਜਾਂਦਾ ਹੈ ਜਾਂ ਉਹ ਨਿਰਧਾਰਤ ਸੀਮਾ ਤੱਕ ਪ੍ਰਾਪਤੀ ਕਰਕੇ ਨਹੀਂ ਦਿਖਾਉਂਦਾ ਤਾਂ ਮਾਪੇ ਅਤੇ ਅਧਿਆਪਕਾਂ ਦੀ ਡਾਂਟ ਉਸ ਲਈ ਹੋਰ ਵੀ ਅਸਹਿ ਹੋ ਜਾਂਦੀ ਹੈ। ਜ਼ਰੂਰੀ ਹੈ ਕਿ ਮਾਪੇ ਅਤੇ ਅਧਿਆਪਕ ਆਪਣੇ ਸਮਾਜ ਪ੍ਰਤੀ ਫਰਜ਼ਾਂ ਨੂੰ ਧਿਆਨ ਵਿੱਚ ਰੱਖਦਿਆਂ ਬੱਚਿਆਂ ਦੀਆਂ ਸਮੱਸਿਆਵਾਂ ਦੇ ਹੱਲ ਲਈ ਉਚੇਚਾ ਧਿਆਨ ਦੇਣ। ਉਸਦੇ ਸਵੈ-ਮਾਣ ਦੀ ਕਦਰ ਕਰਦਿਆਂ ਉਸਦੇ ਆਤਮ-ਵਿਸ਼ਵਾਸ ਨੂੰ ਤਕੜਾ ਕਰਨ ਵਿੱਚ ਬਣਦਾ ਰੋਲ ਅਦਾ ਕਰਨ।

ਬੱਚਿਆਂ ਅੰਦਰ ਖੇਡਣ ਦੀ ਪ੍ਰਕਿਰਿਆ ਇੱਕ ਕੁਦਰਤੀ ਪ੍ਰਕਿਰਿਆ ਹੈ ਜੋ ਉਸਦੇ ਸਰੀਰਕ ਅਤੇ ਮਾਨਸਿਕ ਵਿਕਾਸ ਲਈ ਅਤਿ ਜ਼ਰੂਰੀ ਹੈ। ਅੱਜਕੱਲ੍ਹ ਦੇ ਮੱਧਵਰਗੀ ਮਾਪੇ ਅਕਸਰ ਆਪਣੇ ਬੱਚਿਆਂ ਦੇ ਮਾਨਸਿਕ ਪੱਖ ਤਾਂ ਧਿਆਨ ਦਿੰਦੇ ਹਨ ਸਰੀਰਕ ਪੱਖ ਵੱਲ ਨਹੀਂ। ਮਾਨਸਿਕ ਪੱਖ ਵੀ ਇਤਨਾ ਕੁ ਤਿਆਰ ਕਰਨ ਦਾ ਯਤਨ ਕੀਤਾ ਜਾਂਦਾ ਹੈ ਕਿ ਉਹ ਮਾਪਿਆਂ ਦੇ ਕਮਾਊ ਪੁੱਤ ਬਣ ਸਕਣ ਅਤੇ ਕੇਵਲ ਪੂੰਜੀ ਦੀ ਇੱਕਤਰਤਾ ਤੱਕ ਹੀ ਸੀਮਤ ਰਹਿਣ। ਅਜਿਹੀਆਂ ਸਥਿਤੀਆਂ ਅੰਦਰ ਅਸੀਂ ਬੱਚੇ ਦਾ ਸਰਵਪੱਖੀ ਵਿਕਾਸ ਨਹੀਂ ਕਰ ਸਕਾਂਗੇ। ਅਜਿਹਾ ਪੁਰਜਾ ਕੇਵਲ ਨਿਰਧਾਰਤ ਮਸ਼ੀਨ ਵਾਸਤੇ ਹੀ ਫਿੱਟ ਆਵੇਗਾ। ਜਦ ਤੱਕ ਉਸ ਮਸ਼ੀਨ ਦੀ ਅਹਿਮੀਅਤ ਰਹੇਗੀ ਇਸ ਪੁਰਜ਼ੇ ਦੀ ਵਿਕਰੀ ਜਾਰੀ ਰਹੇਗੀ। ਪ੍ਰੰਤੂ ਬਦਲੀਆਂ ਪ੍ਰਸਥਿਤੀਆਂ ਅਨੁਸਾਰ ਕੋਈ ਨਵੀਂ ਮਸ਼ੀਨ ਦੇ ਆ ਜਾਣ ਬਾਅਦ ਜਿਸਦਾ ਕੰਮ ਪਹਿਲੀ ਨਾਲੋਂ ਵਧੇਰੇ ਤਸੱਲੀਬਖਸ਼ ਹੈ ਤਾਂ ਇਸ ਵਿਸ਼ੇਸ਼ ਤੌਰ ਤੇ ਤਿਆਰ ਕੀਤੇ ਪੁਰਜ਼ੇ ਦੀ ਅਹਿਮੀਅਤ ਵੀ ਚਲੀ ਜਾਵੇਗੀ। ਮਤਲਬ ਇਹ ਦੱਸਣ ਦਾ ਹੈ ਕਿ ਅਸੀਂ ਬੱਚੇ ਦੇ ਆਤਮਵਿਸ਼ਵਾਸ ਨੂੰ ਇਤਨਾ ਮਹੱਤਵ ਦੇਈਏ ਕਿ ਉਹ ਇਤਨਾ ਸਵੈ-ਭਰੋਸਾ ਵਿਕਸਤ ਕਰ ਲਵੇ ਕਿ ਬਦਲਦੀਆਂ ਸਮਾਜਿਕ ਹਾਲਤਾਂ ਦੇ ਆਪਣੇ ਆਪ ਨੂੰ ਅਨੁਕੂਲ ਰੱਖਦਿਆਂ ਇਸਦੇ ਇੱਕ ਨਰੋਏ ਅੰਗ ਵਜੋਂ ਵਿਚਰਨ ਦੀ ਸਮਰੱਥਾ ਵਿਕਸਤ ਕਰ ਲਵੇ। ਬੱਚੇ ਦੇ

ਸਰਬਅੰਗੀ ਵਿਕਾਸ ਲਈ ਜ਼ਰੂਰੀ ਹੈ ਕਿ ਅਸੀਂ ਜੀਵਨ ਦੀਆਂ ਸਚਿਆਈਆਂ ਅਤੇ ਔਕੜਾਂ ਪ੍ਰਤੀ ਉਸਨੂੰ ਸੁਚੇਤ ਕਰਦਿਆਂ ਉਸਦੇ ਮਾਨਸਿਕ ਵਿਕਾਸ ਦੇ ਨਾਲ ਸਰੀਰਕ ਵਿਕਾਸ ਨੂੰ ਵੀ ਮਹੱਤਵ ਦੇਈਏ। ਖੇਡਾਂ ਨਾਲ ਬੱਚੇ ਅੰਦਰ ਆਤਮ-ਵਿਸ਼ਵਾਸ ਭਰਦਾ ਹੈ, ਉਹ ਮੁਕਬਲਿਆਂ ਦੌਰਾਨ ਜਿੱਤਣ ਤੇ ਹਾਰਨ ਦੇ ਲਗਾਤਾਰ ਵਰਤਾਰਿਆਂ ਵਿੱਚੋਂ ਗੁਜ਼ਰਦਾ, ਜੀਵਨ ਖੇਡ ਖੇਡਣ ਦੇ ਸਮਰੱਥ ਹੋ ਜਾਂਦਾ ਹੈ। ਮਾਪਿਆਂ ਨੂੰ ਖੇਡਾਂ ਦੀ ਚੋਣ ਵਿੱਚ ਬੱਚਿਆਂ ਨੂੰ ਸਹਿਯੋਗ ਦੇਣਾ ਚਾਹੀਦਾ ਹੈ। ਅਜਿਹੀਆਂ ਖੇਡਾਂ ਦੀ ਚੋਣ ਜ਼ਰੂਰੀ ਹੈ ਜੋ ਉਸਦੀ ਸਰੀਰਕ ਸਮਰੱਥਾ ਨੂੰ ਮੁੱਖ ਰੱਖਦਿਆਂ ਉਸਨੂੰ ਜਿੱਥੇ ਸਰੀਰਕ ਵਿਕਾਸ ਲਈ ਸਹਿਯੋਗੀ ਹੋਣ, ਉਥੇ ਮਾਨਸਿਕ ਵਿਕਾਸ ਲਈ ਵੀ ਸਹਾਈ ਹੋਣ। ਮਾਪਿਆਂ ਅਤੇ ਅਧਿਆਪਕਾਂ ਵੱਲੋਂ ਖੇਡਾਂ ਪ੍ਰਤੀ ਅਪਣਾਇਆ ਅਲੋਚਨਾਤਮਿਕ ਵਿਵਹਾਰ ਬੱਚੇ ਦੇ ਨਾ ਕੇਵਲ ਸਰੀਰਕ ਵਿਕਾਸ ਲਈ ਰੁਕਾਵਟ ਬਣੇਗਾ ਸਗੋਂ ਮਾਨਸਿਕ ਵਿਕਾਸ ਲਈ ਵੀ।

ਮਾਪਿਆਂ ਅਤੇ ਅਧਿਆਪਕਾਂ ਦਾ ਸਵੈ-ਉਦਾਹਰਣ ਬਣਨਾ ਬੱਚਿਆਂ ਅੰਦਰ ਜਿੱਥੇ ਉਹੋ ਜਿਹੇ ਬਣਨ ਦੀ ਪ੍ਰਬਲ ਇੱਛਾ ਪੈਦਾ ਕਰਦਾ ਹੈ ਉਥੇ ਉਹਨਾਂ ਅੰਦਰ ਆਤਮ-ਵਿਸ਼ਵਾਸ ਅਤੇ ਸਵੈ-ਭਰੋਸਾ ਵੀ ਤੇਜ਼ੀ ਨਾਲ ਵਿਕਸਤ ਹੁੰਦਾ ਹੈ। ਚੰਗੇ ਮਾਪਿਆਂ ਦਾ ਬੱਚਾ ਜਦ ਦੂਸਰਿਆਂ ਤੋਂ ਆਪਣੇ ਮਾਪਿਆਂ ਦੀ ਪ੍ਰਸ਼ੰਸਾ ਸੁਣਦਾ ਹੈ ਤਾਂ ਉਸ ਅੰਦਰ ਆਤਮ-ਵਿਸ਼ਵਾਸ ਦੀ ਇੱਕ ਲਹਿਰ ਜਿਹੀ ਦੌੜਦੀ ਹੈ ਜੋ ਉਸਨੂੰ ਆਪਣੀ ਸਮਰੱਥਾ ਤੋਂ ਵੀ ਵੱਧ ਕੁਝ ਵਧੀਆ ਕਰਕੇ ਵਿਖਾਉਣ ਲਈ ਉਕਸਾਉਂਦੀ ਹੈ। ਚੰਗੇ ਮਪਿਆਂ ਅਤੇ ਅਧਿਆਪਕਾਂ ਦਾ ਸਾਥ ਉਸ ਲਈ ਅੰਤਰ-ਪ੍ਰੇਰਨਾ ਦਾ ਸਰੋਤ ਬਣ ਜਾਂਦਾ ਹੈ। ਘਰ ਵਿੱਚ ਮਾਪਿਆਂ ਵੱਲੋਂ ਪੜ੍ਹੀਆਂ ਜਾਂਦੀਆਂ ਚੰਗੀਆਂ ਕਿਤਾਬਾਂ ਅਤੇ ਉਹਨਾਂ ਸਬੰਧੀ ਬੱਚਿਆਂ ਨਾਲ ਵਿਚਾਰ-ਵਟਾਂਦਰਾ, ਮਾਪਿਆਂ ਦੀਆਂ ਸਿਹਤਮੰਦ ਆਦਤਾਂ ਅਤੇ ਉਸਾਰੂ ਸੋਚ ਸਭ ਬੱਚੇ ਦੀ ਸੁਤੇ-ਸਿਧ ਸਿਖਲਾਈ ਕਰਦੇ ਹਨ। ਇਸ ਤਰ੍ਹਾਂ ਦਾ ਮਹੌਲ ਬੱਚੇ ਅੰਦਰ ਇਸ ਤਰ੍ਹਾਂ ਦੀਆਂ ਸੁਥਰੀਆਂ ਆਦਤਾਂ ਪਵਾ ਦਿੰਦਾ ਹੈ ਕਿ ਜਿਹੜੀਆਂ ਜੀਵਨ ਭਰ ਉਸਦਾ ਪਥ-ਪ੍ਰਦਰਸ਼ਨ ਬਣੀਆਂ ਰਹਿੰਦੀਆਂ ਹਨ।

ਬੱਚਿਆਂ ਤੋਂ ਉਹਨਾਂ ਦੀ ਸਮਰੱਥਾ ਤੋਂ ਵਧੇਰੇ ਪ੍ਰਾਪਤ ਕਰਨ ਦਾ ਯਤਨ ਮਾਨਸਿਕ ਦਬਾਅ ਪੈਦਾ ਕਰਦਾ ਹੈ। ਬੱਚੇ ਦੀਆਂ ਦਿਮਾਗੀ ਅਤੇ ਹੋਰ ਸਰੀਰਕ ਬਣਤਰਾਂ ਦੇ ਵਿਕਾਸ ਦਾ ਇੱਕ ਖਾਸ ਉਮਰ ਤੱਕ ਹੀ ਹੋਣਾ ਹੁੰਦਾ ਹੈ। ਇਸ ਨਿਰਧਾਰਤ ਉਮਰ ਤੱਕ ਹੀ ਬੱਚੇ ਅੰਦਰ ਪੂਰਨ ਸਰੀਰਕ ਪਰਪੱਕਤਾ ਆਉਂਦੀ ਹੈ। ਜਦ ਅਸੀਂ ਕਿਸੇ ਬੱਚੇ ਦੀ ਪ੍ਰਾਪਤੀ ਉਸਦੇ ਉਮਰ ਚੌਖਟਿਆਂ 'ਚੋਂ ਬਾਹਰ ਹੋ ਕੇ ਵਾਚਦੇ ਹਾਂ ਤਾਂ ਅਸੀਂ ਬੱਚੇ ਨਾਲ ਅਨਿਆਏ ਕਰ ਰਹੇ

ਹੁੰਦੇ ਹਾਂ। ਉਸਦੀ ਪ੍ਰਾਪਤੀ ਨੂੰ ਘਟਾਕੇ ਦੇਖਣ ਨਾਲ ਅਤੇ ਉਸਨੂੰ ਇਸ ਤੋਂ ਵੀ ਵੱਧ ਹੋਰ ਪ੍ਰਾਪਤ ਕਰਨ ਦੀਆਂ ਸਖਤ ਨਸੀਹਤਾਂ ਉਸਦੇ ਆਤਮ-ਵਿਸ਼ਵਾਸ ਨੂੰ ਜ਼ਖਮੀ ਕਰਦੀਆਂ ਹਨ, ਉਸਦੇ ਸਵੈ-ਭਰੋਸੇ ਨੂੰ ਸ਼ੱਕੀ ਬਣਾਉਂਦੀਆਂ ਹਨ। ਅਜਿਹੇ ਸਮੇਂ ਬੱਚੇ ਵੱਲੋਂ ਵਿਰੋਧ ਕਰਨ ਤੇ ਮਾਪਿਆਂ, ਅਧਿਆਪਕਾਂ ਅਤੇ ਬੱਚੇ ਵਿਚਕਾਰ ਅੰਦਰੂਨੀ ਸਾਂਝ ਨੂੰ ਵੀ ਖੋਰਾ ਲੱਗਦਾ ਹੈ। ਬੱਚਾ ਕਿਸੇ ਠੀਕ ਵਿਚਾਰ ਨੂੰ ਸੁਨਣ ਤੋਂ ਵੀ ਇਨਕਾਰੀ ਹੋ ਬੈਠਦਾ ਹੈ। ਸੋ ਜਰੂਰੀ ਹੈ ਕਿ ਅਸੀਂ ਬੱਚੇ ਦੇ ਸਵੈ-ਮਾਣ ਦੀ ਕਦਰ ਕਰਦਿਆਂ ਉਸਦੀਆਂ ਪ੍ਰਾਪਤੀਆਂ ਲਈ ਸ਼ਾਬਾਸ਼ ਹੀ ਦੇਈਏ। ਅਲੋਚਨਾ ਦੀ ਸੁਰ ਬਹੁਤ ਧੀਮੀ ਰੱਖੀਏ।

ਬੱਚਿਆਂ ਅੰਦਰ ਆ ਰਹੀਆਂ ਬੁਰੀਆਂ ਆਦਤਾਂ ਨੂੰ ਸਖ਼ਤੀ ਨਾਲ ਸਥਾਈ ਰੂਪ ਵਿੱਚ ਬਦਲਿਆ ਨਹੀਂ ਜਾ ਸਕਦਾ। ਸਖ਼ਤੀ ਕਾਰਨ ਤਾਂ ਉਸ ਅੰਦਰ ਸਗੋਂ ਇਹਨਾਂ ਨੂੰ ਕਰਨ ਲਈ ਹੋਰ ਤਿੱਖਾ ਵਿਰੋਧ ਪੈਦਾ ਹੁੰਦਾ ਹੈ। ਮਾਪਿਆਂ ਅਤੇ ਅਧਿਆਪਕਾਂ ਨੂੰ ਚਾਹੀਦਾ ਹੈ ਕਿ ਬੱਚਿਆਂ ਅੰਦਰ ਅਜਿਹੀਆਂ ਆਦਤਾਂ ਤੋੜਨ ਲਈ ਦਿਲਚਸਪ ਕਹਾਣੀਆਂ ਅਤੇ ਵਾਰਤਾਲਾਪਾਂ ਦਾ ਸਹਾਰਾ ਲੈਣ। ਛੋਟੇ ਬੱਚਿਆਂ ਅੰਦਰ ਉਸੇ ਕਹਾਣੀ ਨੂੰ ਵਾਰ ਵਾਰ ਸੁਣਨ ਦੀ ਤਮੰਨਾ ਹੁੰਦੀ ਹੈ। ਵਿਸ਼ੇਸ਼ ਕਰਕੇ ਇਹਨਾਂ ਬੱਚਿਆਂ ਨੂੰ ਪਸ਼ੂਆਂ-ਪੰਛੀਆਂ ਨਾਲ ਸਬੰਧਤ ਕਹਾਣੀਆਂ ਵਿੱਚ ਜਿਆਦਾ ਦਿਲਚਸਪੀ ਹੁੰਦੀ ਹੈ। ਕਾਂ ਅਤੇ ਘੁੱਗੀ, ਕਾਂ ਅਤੇ ਚਿੜੀ ਸਮਾਜ ਵਿਚਲੇ ਬੁਰੇ ਅਤੇ ਚੰਗੇ ਲੋਕਾਂ ਦੀ ਪ੍ਰਤੀਨਿਧਤਾ ਕਰਦੇ ਹਨ। ਸ਼ੇਰ ਬਹਾਦਰੀ ਦਾ ਚਿੰਨ੍ਹ ਹੈ। ਲੂੰਬੜ ਧੋਖੇਬਾਜ਼ ਅਤੇ ਚਲਾਕ ਬੇਈਮਾਨੀ ਦੀ ਪ੍ਰਤੀਨਿਧਤਾ ਕਰਦਾ ਹੈ। ਸੂਰ ਮੋਟੇ ਦਿਮਾਗ ਦਾ ਪ੍ਰਤੀਕ ਹੈ। ਅਸੀਂ ਅਜਿਹੇ ਸਭ ਜਾਨਵਰਾਂ ਨਾਲ ਸਬੰਧਤ ਕਹਾਣੀਆਂ ਦੀ ਚੋਣ ਕਰਕੇ ਬੱਚਿਆ ਅੰਦਰ ਚੰਗੇ ਬਣਨ, ਸਿਆਣੇ ਬਣਨ ਆਦਿ ਦੇ ਸੰਕਲਪ ਵਿਕਸਤ ਕਰ ਸਕਦੇ ਹਾਂ। ਜਿੱਥੇ ਇਸ ਤਰ੍ਹਾਂ ਮਾਪਿਆਂ-ਅਧਿਆਪਕਾਂ ਦਾ ਬੱਚਿਆਂ ਨੇੜਲਾ ਸਬੰਧ ਬਣਿਆ ਰਹਿੰਦਾ ਹੈ ਉਥੇ ਬਿਨਾਂ ਸਖ਼ਤੀ ਦੇ ਬੱਚਿਆਂ ਦੇ ਵਿਵਹਾਰ ਦੀ ਉਸਾਰੀ ਕੀਤੀ ਜਾ ਸਕਦੀ ਹੈ। ਬੱਚੇ ਨੂੰ ਧਮਕਾ ਕੇ ਕਿਸੇ ਆਦਤ ਤੋਂ ਮੋੜਨ ਦੇ ਢੰਗ-ਤਰੀਕਿਆਂ ਨੂੰ ਮਨੋਵਿਗਿਆਨੀ ਰੱਦ ਕਰ ਚੁੱਕੇ ਹਨ। ਵਿਕਸਤ ਦੇਸ਼ਾਂ ਅੰਦਰ ਬੱਚਿਆਂ ਦੀ ਸਿਖਲਾਈ ਲਈ ਵਿਕਸਤ ਢੰਗ ਹੀ ਆਪਣਾਏ ਜਾਂਦੇ ਹਨ। ਬੱਚਿਆਂ ਨੂੰ ਮਾਰਨ ਕੁਟਣ ਦੀ ਮਨਾਹੀ ਹੈ।

ਸੋ ਉਪਰੋਕਤ ਵਿਚਾਰ-ਵਟਾਂਦਰੇ ਤੋਂ ਅਸੀਂ ਕਾਫੀ ਸਪੱਸ਼ਟ ਹੋਏ ਹਾਂ ਕਿ ਬੱਚੇ ਦੀ ਹੋਂਦ, ਸਵੈ-ਮਾਣ ਅਤੇ ਆਤਮ-ਵਿਸ਼ਵਾਸ ਨੂੰ ਖਾਸ ਮਹੱਤਵ ਦਿੱਤਾ ਜਾਣਾ ਚਾਹੀਦਾ ਹੈ। ਬੱਚਾ ਅਜੇ ਸਰੀਰਕ ਅਤੇ ਮਾਨਸਿਕ ਵਿਕਾਸ ਦੀਆਂ ਪੌੜੀਆਂ ਚੜ੍ਹ ਰਿਹਾ ਹੁੰਦਾ ਹੈ।

ਮਾਪਿਆਂ ਅਤੇ ਅਧਿਆਪਕਾਂ ਦਾ ਰੋਲ ਉਸਨੂੰ ਇਹਨਾਂ ਪੌੜੀਆਂ ਉਤੇ ਨਿਰੰਤਰ ਚੜ੍ਹਦੇ ਰਹਿਣ ਲਈ ਸਹਿਯੋਗੀ ਰੋਲ ਅਦਾ ਕਰਨ ਦਾ ਹੈ। ਬੱਚੇ ਅਤੇ ਮਾਪੇ, ਬੱਚੇ ਅਤੇ ਅਧਿਆਪਕ ਦਾ ਰਿਸ਼ਤਾ ਮਾਲਕ-ਮਜ਼ਦੂਰ, ਗੁਲਾਮ ਅਤੇ ਹਾਕਮ ਵਾਲਾ ਨਹੀਂ ਹੋਣਾ ਚਾਹੀਦਾ ਸਗੋਂ ਸਹਿਯੋਗੀ, ਸੁਹਿਰਦ ਅਤੇ ਇਮਾਨਦਾਰ ਮਿੱਤਰ ਵਾਲਾ ਹੋਣਾ ਚਾਹੀਦਾ ਹੈ।

ਅਧਿਆਏ–9

## ਪੜ੍ਹਨ ਦੀ ਆਦਤ ਪਾਉਣ ਲਈ ਸਖ਼ਤੀ ਨਹੀਂ ਪਿਆਰ ਚਾਹੀਦਾ ਹੈ

ਅਸੀਂ ਹਮੇਸ਼ਾਂ ਹੀ ਲਕੀਰ ਦੇ ਫਕੀਰ ਬਣਨ ਵਿੱਚ ਫਖਰ ਮਹਿਸੂਸ ਕਰਦੇ ਹਾਂ। ਸਮਾਜ ਦੀਆਂ ਕਦਰਾਂ ਕੀਮਤਾਂ ਕਿੰਨ੍ਹੀਆਂ ਵੀ ਬੋਦੀਆਂ, ਥੋਥੀਆਂ ਜਾਂ ਵੇਲਾ ਵਿਹਾ ਚੁੱਕੀਆਂ ਹੋਣ ਪ੍ਰੰਤੂ ਲੋਕਾਂ ਦਾ ਕਾਫੀ ਵੱਡਾ ਵਰਗ ਫਿਰ ਵੀ ਇਹਨਾਂ ਨੂੰ ਤਿਆਗਣ ਤੋਂ ਕੰਨੀਂ ਕਤਰਾਉਂਦਾ ਹੈ। ਵਿਗਿਆਨ ਵਿੱਚ ਆਈਆਂ ਅਚੰਭੇ ਭਰੀਆਂ ਤਬਦੀਲੀਆਂ ਨੂੰ ਮੁੱਢ ਵਿੱਚ ਤਾਂ ਸਵੀਕਾਰਨ ਤੋਂ ਇਨਕਾਰ ਕਰ ਦਿੱਤਾ ਜਾਂਦਾ ਹੈ। ਪ੍ਰੰਤੂ ਜਦੋਂ ਇਸਨੂੰ ਜੀਵਨ ਦੇ ਆਮ ਖੇਤਰਾਂ ਵਿੱਚ ਕੰਮ ਕਰਦੇ ਸਮੇਂ ਅਮਲ ਵਿੱਚ ਪਾਇਆ ਦੇਖਿਆ ਜਾਂਦਾ ਹੈ ਤਾਂ ਕਿਤੇ ਜਾ ਕੇ ਇਸ ਸਚਿਆਈ ਨੂੰ ਮੰਨਣ ਲਈ ਤਿਆਰ ਹੁੰਦੇ ਹਨ। ਵਿਗਿਆਨ ਨੇ ਲੱਗਭੱਗ ਹਰ ਖੇਤਰ ਨੂੰ ਛੂਹਿਆ ਹੈ। ਮਨੋਵਿਗਿਆਨ ਦੇ ਖੇਤਰ ਵਿੱਚ ਬਹੁਤ ਸਾਰਾ ਕੰਮ ਹੋ ਚੁੱਕਿਆ ਹੈ ਅਤੇ ਜਾਰੀ ਹੈ। ਬੱਚਿਆਂ ਵਿੱਚ ਪੜ੍ਹਾਈ ਦੀ ਰੁਚੀ ਪੈਦਾ ਕਰਨ ਲਈ ਅਨੇਕਾਂ ਸੁਝਾਅ ਦਿੱਤੇ ਗਏ ਹਨ। ਮਨੋਵਿਗਿਆਨ ਨੇ ਇਹ ਵੀ ਸਿੱਧ ਕਰ ਦਿੱਤਾ ਹੈ ਕਿ ਸਖ਼ਤੀ ਨਾਲ ਜੇ ਕਿਸੇ ਨੂੰ ਕੁਝ ਸਿੱਖਣ ਲਈ ਮਜ਼ਬੂਰ ਵੀ ਕੀਤਾ ਜਾਂਦਾ ਹੈ ਤਾਂ ਇਸ ਤਰ੍ਹਾਂ ਪ੍ਰਾਪਤ ਸਿਖਲਾਈ ਸਥਾਈ ਨਹੀਂ ਹੋ ਸਕਦੀ। ਡੰਡੇ ਦਾ ਜ਼ੋਰ ਘਟਣ ਤੇ ਸਿਖਾਂਦਰੂ ਬਗਾਵਤ ਵੱਲ ਕਦਮ–ਬ–ਕਦਮ ਪੁਟਦਾ ਹੈ ਅਤੇ ਅਖੀਰ ਇਸ ਲਾਈਨ ਤੋਂ ਪਾਸੇ ਹਟ ਜਾਂਦਾ ਹੈ।

ਸਖ਼ਤੀ ਕੇਵਲ ਉਸਨੂੰ ਪੜ੍ਹਾਈ–ਸਿਖਲਾਈ ਦੇ ਮੁਢਲੇ ਦੌਰਾਂ ਤੋਂ ਹੀ ਦੂਰ ਨਹੀਂ ਲਿਜਾਂਦੀ ਸਗੋਂ ਕਈ ਵਾਰ ਉਸਦਾ ਸਦਾ ਵਾਸਤੇ ਸਿਖਲਾਈ ਪ੍ਰਤੀ ਵਿਵਹਾਰ ਹੀ ਬਦਲ ਦਿੰਦੀ ਹੈ ਅਤੇ ਉਹ ਹਰ ਕਿਸਮ ਦੀ ਸਿਖਲਾਈ ਤੋਂ ਨਫ਼ਰਤ ਕਰਨ ਲੱਗ ਪੈਂਦਾ ਹੈ। ਅੱਜ ਸਿੱਖਿਆ ਨੂੰ ਉਮਰ ਦੇ ਕੁਝ ਗਰੁੱਪਾਂ ਤੱਕ ਹੀ ਸੀਮਤ ਨਹੀਂ ਰਖਿਆ ਜਾ ਸਕਦਾ ਸਗੋਂ ਇਹ ਮਰਦੇ ਦਮ ਤੱਕ ਚੱਲਣ ਵਾਲਾ ਵਰਤਾਰਾ ਸਮਝਿਆ ਜਾਂਦਾ ਹੈ। ਇਸੇ ਤੱਥ ਨੂੰ ਸਾਹਮਣੇ ਰੱਖਦਿਆਂ ਕਈ ਯੂਨੀਵਰਸਿਟੀਆਂ ਨੇ ਪੱਤਰ–ਵਿਹਾਰ ਰਾਹੀਂ ਪੜ੍ਹਾਉਂਣ ਦਾ ਸਿਲਸਿਲਾ ਵੀ ਸ਼ੁਰੂ ਕੀਤਾ ਹੈ। ਟੀ ਵੀ ਅਤੇ ਵੀਡੀਓ ਕੈਸਟਾਂ ਵੀ ਆਪਣੀ ਦੂਰ ਸੰਚਾਰ ਸਮਰੱਥਾ ਕਾਰਣ ਵੱਖ–ਵੱਖ ਕਿਸਮ ਦੀ ਸਿੱਖਿਆ ਸਬੰਧੀ ਪ੍ਰੋਗਰਾਮ ਦੇਣ ਵਿੱਚ ਸਹਾਈ ਹਨ। ਮੁਢਲੀ ਸਖ਼ਤੀ ਦੇ ਵਿਰੋਧ ਵਿੱਚ ਉਸਰਿਆ ਨਾਂਹ–ਵਾਚੀ ਰਵੱਈਆ ਬੱਚਿਆਂ ਅੰਦਰ ਜੀਵਨ ਭਰ ਚੱਲਣ ਵਾਲੀ ਸਿਖਲਾਈ ਤੋਂ ਵੀ ਕਿਨਾਰਾ ਕਰਦੇ ਰਹਿਣ ਦੀ ਰੁਚੀ ਪੈਦਾ ਕਰ ਸਕਦਾ ਹੈ।

ਸੋ ਜਿਸ ਤੱਥ ਵੱਲ ਅਸੀਂ ਧਿਆਨ ਦੇਣ ਦੀ ਮੰਗ ਕਰਦੇ ਹਾਂ ਅਤੇ ਜਿਸ ਰਾਹੀਂ ਬੱਚੇ ਅੰਦਰ ਅਸੀਂ ਜੀਵਨ ਭਰ ਲਈ ਸਿਖਦੇ ਰਹਿਣ ਦਾ ਚਿਰਾਗ ਬਾਲ ਸਕਦੇ ਹਾਂ ਉਹ ਹੈ

ਬੱਚੇ ਅੰਦਰ ਸਿੱਖਣ ਦਾ ਸੌਂਕ ਪੈਦਾ ਕਰਨਾ। ਹਰ ਘਟਨਾਕ੍ਰਮ ਦੇ ਪਿੱਛੇ ਕਾਰਜ ਅਤੇ ਕਾਰਨਾਂ ਤੇ ਆਧਾਰਿਤ ਤੱਥਾਂ ਦੀ ਪਛਾਣ ਕਰਨ ਲਈ ਜ਼ੁਰਅਤ ਨਾਲ ਅੱਗੇ ਵਧਣ ਦਾ ਅਹਿਸਾਸ। ਫਿਰ ਸੁਆਲ ਉਠਦਾ ਹੈ ਕਿ ਮਾਤਾ-ਪਿਤਾ ਆਪਣੇ ਬੱਚਿਆਂ ਨੂੰ ਪਿਆਰ ਤਾਂ ਕਰਦੇ ਹੀ ਹੁੰਦੇ ਹਨ ਅਤੇ ਬੱਚੇ ਦੇ ਕੁਝ ਬਣਨ ਦੀ ਇੱਛਾ ਵੀ ਉਹਨਾਂ ਅੰਦਰ ਤੀਬਰ ਹੱਦ ਤੱਕ ਪਾਈ ਜਾਂਦੀ ਹੈ, ਫਿਰ ਬੱਚੇ ਦੀ ਸਿੱਖਿਆ ਲਈ ਵੀ ਉਹ ਸਭ ਕੁਝ ਵਾਰਨ ਤੱਕ ਤਿਆਰ ਹੋ ਜਾਂਦੇ ਹਨ। ਸਧਾਰਨ ਜਿਹੀ ਗੱਲ ਹੈ ਕਿ ਜਦ ਤੱਕ ਬੱਚੇ ਦੀ ਮਾਨਸਿਕਤਾ ਸਿੱਖਣ ਲਈ ਤਿਆਰ ਨਹੀਂ ਹੋ ਜਾਂਦੀ ਉਦੋਂ ਤੱਕ ਨਾ ਸਖ਼ਤੀ ਤੇ ਨਾ ਹੀ ਨਰਮੀ ਵਾਲੇ ਵਿਵਹਾਰ ਦੀ ਕੋਈ ਅਹਿਮੀਅਤ ਹੈ। ਬੱਚੇ ਦੇ ਮਾਨਸਿਕ ਪੱਧਰ ਨੂੰ ਮਾਪਦਿਆਂ ਉਸੇ ਮਿਆਰ ਤੱਕ ਦੀ ਵਿਦਿਆ ਦੇ ਸਹੀ ਲਕਸ਼ ਦਾ ਅਹਿਸਾਸ ਕਰਵਾ ਦੇਣਾ ਅਤੇ ਬੱਚਿਆਂ ਦੀਆਂ ਨਿੱਕੀਆਂ ਨਿੱਕੀਆਂ ਸਮੱਸਿਆਵਾਂ ਵਿੱਚ ਸਹੀ ਦਿਸ਼ਾ ਪ੍ਰਦਾਨ ਕਰਕੇ ਉਹਨਾਂ ਅੰਦਰ ਇਹ ਅਹਿਸਾਸ ਭਰਨਾ ਕਿ ਹਰ ਸਮੱਸਿਆ ਹੱਲ ਤਾਂ ਹੋ ਸਕਦੀ ਹੈ। ਪ੍ਰੰਤੂ ਸਾਰਥਿਕ ਯਤਨਾਂ ਦੀ ਅਹਿਮ ਲੋੜ ਹੈ।

ਠੀਕ ਦਿਸ਼ਾ ਅਤੇ ਸਾਰਥਿਕ ਯਤਨ ਸਮੱਸਿਆਵਾਂ ਦੇ ਹੱਲ ਲਈ ਸਾਰਥਿਕ ਮਦਦ ਨਾਲ ਬੱਚੇ ਦੀ ਮਾਨਸਿਕ ਸਮਰੱਥਾ ਦਾ ਵਿਕਾਸ ਹੁੰਦਾ ਹੈ। ਸਮੱਸਿਆਵਾਂ ਦੇ ਆਉਣ ਅਤੇ ਵਾਰ-ਵਾਰ ਹੱਲ ਕਰਨ ਦਾ ਅਭਿਆਸ ਉਸ ਅੰਦਰ ਜਿੱਥੇ ਸਾਰਥਿਕ ਹੱਲ ਲੱਭਣ ਵਿੱਚ ਸਹਾਈ ਹੁੰਦਾ ਹੈ ਉਥੇ ਉਸ ਅੰਦਰ ਇਹ ਵੀ ਭਾਵਨਾ ਦਾ ਵਿਕਾਸ ਕਰਦਾ ਹੈ ਕਿ ਬਿਨਾਂ ਯਤਨ ਕੀਤਿਆਂ ਪ੍ਰਾਪਤੀ ਅਸੰਭਵ ਹੈ। ਵੱਖ-ਵੱਖ ਉਮਰ ਦੇ ਬੱਚਿਆਂ ਲਈ ਜਿਥੇ ਉਹਨਾਂ ਦੀ ਦਿਮਾਗੀ ਸਮਰੱਥਾ ਅਨੁਸਾਰ ਯੋਗ ਕਿਤਾਬਾਂ ਦੀ ਚੋਣ ਦੀ ਖਾਸ ਅਹਿਮੀਅਤ ਹੈ ਉਥੇ ਉਹਨਾਂ ਨੂੰ ਪੜ੍ਹਨ ਦੀ ਆਦਤ ਵੀ ਮਾਪਿਆਂ ਤੋਂ ਹੀ ਪੈਂਦੀ ਹੈ। ਜਿਨ੍ਹਾਂ ਘਰ ਅੰਦਰ ਮਾਪਿਆਂ ਨੂੰ ਕੁਝ ਨਾ ਕੁਝ ਪੜ੍ਹਦੇ ਰਹਿਣ ਦਾ ਸੌਂਕ ਹੈ ਉਥੋਂ ਦੇ ਬੱਚਿਆਂ ਅੰਦਰ ਵੀ ਇਹ ਆਦਤ ਸੁਤੇ-ਸਿਧ ਚਲੀ ਆਉਦੀ ਹੈ। ਬੱਚੇ ਮਾਪਿਆਂ ਦੀਆਂ ਆਦਤਾਂ ਦਾ ਬਹੁਤ ਕੁਝ ਸੁਤੇ-ਸਿਧ ਅਪਣਾਉਂਦੇ ਹਨ। ਅਸੀਂ ਦੇਖਦੇ ਹਾਂ ਕਿ ਜਿਨ੍ਹਾਂ ਬੱਚਿਆਂ ਦੇ ਮਾਪੇ ਪੜ੍ਹੇ-ਲਿਖੇ ਹਨ ਅਤੇ ਘਰ ਵਿੱਚ ਵੀ ਪੜ੍ਹਨ ਦੀ ਆਦਤ ਰੱਖਦੇ ਹਨ, ਉਹਨਾਂ ਅੰਦਰ ਕੁਝ ਨਾ ਕੁਝ ਪੜ੍ਹਦੇ ਰਹਿਣ ਦਾ ਰਹਿਣ ਦਾ ਸ਼ੌਕ ਸੁਤੇ-ਸਿਧ ਪਨਪਣਾ ਸ਼ੁਰੂ ਹੋ ਜਾਂਦਾ ਹੈ। ਘਰਾਂ ਅੰਦਰ ਪੜ੍ਹਨ ਲਿਖਣ ਵਾਲੇ ਮਹੌਲ ਦਾ ਸਿਰਜਣਾ ਅਤਿ ਜਰੂਰੀ ਹੈ। ਚੰਗੇ ਅਤੇ ਸੁਚੇਤ ਮਾਪੇ ਅਕਸਰ ਬੱਚਿਆਂ ਵਿੱਚ ਬਹਿ ਕੇ ਉੱਚੀ-ਉੱਚੀ ਕਿਤਾਬਾਂ ਪੜ੍ਹਨ ਅਤੇ ਬੱਚਿਆਂ ਦੇ ਪੱਧਰ ਦੀਆਂ ਕਹਾਣੀਆਂ, ਚੰਗੇ ਬੱਚਿਆਂ ਦੀਆਂ ਆਦਤਾਂ ਸਬੰਧੀ ਆਰਟੀਕਲ ਜਦ ਬੱਚਿਆਂ ਵਿੱਚ ਬੈਠ ਕੇ ਕਿਤਾਬਾਂ

ਤੋਂ ਪੜ੍ਹ ਕੇ ਸੁਣਾਏ ਜਾਂਦੇ ਹਨ ਤਾਂ ਇਸ ਨਾਲ ਬੱਚਿਆਂ ਅੰਦਰ ਕਿਤਾਬਾਂ ਪ੍ਰਤੀ ਇਹ ਖਿੱਚ ਬਣਦੀ ਹੈ। ਜੇ ਮਾਪੇ ਕੋਈ ਖਾਸ ਨਿਸ਼ਚਤ ਸਮੇਂ ਤੇ ਇਸ ਤਰ੍ਹਾਂ ਪੜ੍ਹਨ ਦਾ ਰੁਝਾਨ ਜਾਰੀ ਰੱਖਣ ਤਾਂ ਇਸ ਨਾਲ ਬੱਚਿਆਂ ਅੰਦਰ ਕੁਝ ਨਾ ਕੁਝ ਜਾਨਣ ਦੀ ਜਗਿਆਸਾ ਉਸਰਦੀ ਜਾਂਦੀ ਹੈ।

ਮਾਪਿਆਂ ਦਾ ਬੱਚਿਆਂ ਵਿੱਚ ਬਹਿ ਕੇ ਕਿਤਾਬਾਂ ਪੜ੍ਹਨ ਦਾ ਕਾਰਜ ਨਾ ਕੇਵਲ ਉਹਨਾਂ ਦੇ ਪੜ੍ਹਨ ਦੇ ਸ਼ੌਂਕ ਨੂੰ ਬਲ ਬਖ਼ਸੇਗਾ ਸਗੋਂ ਇਸ ਨਾਲ ਉਹਨਾਂ ਦੀ ਭਾਸ਼ਾ ਅਤੇ ਲਿਖਣ ਕਲਾ ਵੀ ਸੁਧਰੇਗੀ। ਬੱਚੇ ਦੀਆਂ ਅਵਾਜ਼ਾਂ ਦੀਆਂ ਸੁਰਾਂ ਦਿਨੋਂ ਦਿਨ ਸ਼ੁੱਧ ਹੁੰਦੀਆਂ ਜਾਣਗੀਆਂ। ਮਨੋਵਿਗਿਆਨੀਆਂ ਦਾ ਮੱਤ ਹੈ ਕਿ ਇਸ ਤਰ੍ਹਾਂ ਦਾ ਖਿਆਲ ਰੱਖਣ ਵਾਲੇ ਮਾਪਿਆਂ ਦਾ ਬੱਚਾ ਔਸਤ ਉਮਰ ਦੇ ਬੱਚਿਆਂ ਨਾਲੋਂ ਡੇਢ ਤੋਂ ਦੋ ਸਾਲ ਆਪਣੀ ਪਰਪੱਕਤਾ ਵਿੱਚ ਅੱਗੇ ਨਿੱਕਲ ਜਾਵੇਗਾ।

ਮਨੋਵਿਗਿਆਨੀਆਂ ਦਾ ਇਹ ਵੀ ਮੱਤ ਹੈ ਕਿ ਬਾਕੀ ਸਿਖਲਾਈ ਯੁਗਤਾਂ ਨਾਲੋਂ ਉੱਚੀ ਪੜ੍ਹਕੇ ਸੁਣਾਉਂਣ ਦਾ ਯਤਨ ਬਾਲਾਂ ਤੇ ਵਧੇਰੇ ਸਾਰਥਿਕ ਅਸਰ ਰੱਖਦਾ ਹੈ। ਮਪਿਆਂ ਦੇ ਰਸਾਲਿਆਂ ਜਾਂ ਬਾਲ-ਕਿਤਾਬਾਂ ਨੂੰ ਉੱਚੀ ਪੜ੍ਹਕੇ ਸੁਣਾਉਣ ਸਮੇਂ ਬੱਚੇ ਸਵੈ ਆਪਣੇ ਆਪਨੂੰ ਉਸ ਕੰਮ ਵਿੱਚ ਜੁੜਿਆ ਸਮਝਦਾ ਹੈ ਭਾਵ ਪੜ੍ਹਾਈ ਦਾ ਹਿੱਸੇਦਾਰ ਮੰਨਦਾ ਹੈ। ਇਸ ਨਾਲ ਉਸਦੀ ਮਾਨਸਿਕ ਇਕਾਗਰਤਾ ਅਤੇ ਸੰਤੁਲਨ ਵਿੱਚ ਵੀ ਵਿਕਾਸ ਹੁੰਦਾ ਹੈ। ਦੂਸਰਾ ਬੱਚੇ ਅੰਦਰ ਮਾਤਾ-ਪਿਤਾ ਅਤੇ ਅਧਿਆਪਕਾਂ ਪ੍ਰਤੀ ਸਨੇਹ ਅਤੇ ਅਪਣੱਤ ਤੋਂ ਇਲਾਵਾ ਬਜ਼ੁਰਗਾਂ ਜਾਂ ਸਿਆਣਿਆਂ ਵਾਲਾ ਅਹਿਸਾਸ ਵੀ ਪਨਪਦਾ ਹੈ। ਦੇਖਣ ਵਿੱਚ ਆਇਆ ਹੈ ਕਿ ਜਿਸ ਘਰ ਅੰਦਰ ਕਿਤਾਬਾਂ, ਰਸਾਲਿਆਂ ਆਦਿ ਨੂੰ ਪੜ੍ਹਨ ਦਾ ਵਧੇਰੇ ਰੁਝਾਨ ਹੈ ਤੇ ਘਰ ਦੇ ਹਰ ਕਮਰੇ ਅੰਦਰ ਕਿਤਾਬਾਂ ਪਈਆਂ ਮਿਲਦੀਆਂ ਹਨ ਤਾਂ ਸੁੱਤੇ-ਸਿਧ ਹੀ ਉਹਨਾਂ ਦੀ ਮਾਨਸਿਕਤਾ ਉਹਨਾਂ ਵੱਲ ਖਿੱਚੀ ਜਾਂਦੀ ਹੈ। ਮੇਰਾ ਕਾਫੀ ਸਾਰੇ ਲੇਖਕਾਂ ਨਾਲ ਵਾਹ ਪੈਂਦਾ ਹੈ ਜਿਨ੍ਹਾਂ ਘਰਾਂ ਅੰਦਰ ਕੁਝ ਨਾ ਕੁਝ ਨਵਾਂ ਪੜ੍ਹਨ ਲਈ ਲਿਆਉਣ ਅਤੇ ਲਿਖਣ ਦਾ ਝੱਸ ਹਮੇਸ਼ਾ ਰਹਿੰਦਾ ਹੈ। ਇਹਨਾਂ ਦੇ ਜ਼ਿਆਦਾਤਰ ਬੱਚਿਆਂ ਅੰਦਰ ਵੀ ਕੁਝ ਨਾ ਕੁਝ ਲਿਖਣ ਦੇ ਰੁਝਾਨ ਵੇਖੇ ਗਏ ਹਨ। ਉਹਨਾਂ ਘਰਾਂ ਵਿਚਲੇ ਬੱਚਿਆਂ ਦੀ ਬੋਲੀ ਟਕਸਾਲੀ ਅਤੇ ਸਾਫ਼ ਸੁਥਰੀ ਪਾਈ ਗਈ। ਇਤਨਾ ਹੀ ਨਹੀਂ ਕਿ ਮਾਪੇ ਹੀ ਸਭ ਕੁਝ ਪੜ੍ਹਕੇ ਸੁਣਾਉਣ, ਅਕਸਰ ਬੱਚਿਆਂ ਅੰਦਰ ਪੈਦਾ ਕੀਤੀ ਪੜ੍ਹਨ ਦੀ ਜਗਿਆਸਾ ਸਵੈ ਹੀ ਮਾਪਿਆਂ ਤੋਂ ਕੁਝ ਨਾ ਕੁਝ ਪੁਛਦੇ ਰਹਿਣ ਲਈ ਮਜ਼ਬੂਰ ਕਰਦੀ ਹੈ।

ਬੱਚੇ ਅੰਦਰ ਪਾਈ ਜਾਂਦੀ ਹਰ ਚੰਗੀ ਆਦਤ ਦਾ ਪੁਸ਼ਟੀਕਰਨ ਕਰਨਾ ਹੋਰ ਵੀ

ਮਹੱਤਵਪੂਰਨ ਨੁਕਤਾ ਹੈ ਜੋ ਧਿਆਨ ਦੀ ਮੰਗ ਕਰਦਾ ਹੈ। ਜਦ ਵੀ ਬੱਚੇ ਨੇ ਕੁਝ ਪੜ੍ਹਕੇ ਉਸਦਾ ਸੰਖੇਪ ਸੁਣਾਉਂਣ ਦਾ ਯਤਨ ਕੀਤਾ ਹੋਵੇ ਤਾਂ ਮਾਪਿਆਂ ਨੂੰ ਚਾਹੀਦਾ ਹੈ ਕਿ ਇਨਾਮ ਵਜੋਂ ਜੇ ਕੋਈ ਬੱਚੇ ਦੀ ਮਨਚਾਹੀ ਵਸਤੂ ਦੇਣ ਤੋਂ ਅਸਮਰੱਥ ਹਨ ਤਾਂ ਘੱਟੋ ਘੱਟ 'ਸ਼ਾਬਾਸ਼' ਸ਼ਬਦ ਬੋਲਕੇ ਜਾਂ ਉਸਦੀ ਪਿੱਠ ਥਪਥਪਾਕੇ ਉਸਦਾ ਪੁਸ਼ਟੀਕਰਨ ਜਰੂਰੀ ਕਰਨ। ਬੱਚੇ ਅੰਦਰ ਪਾਏ ਜਾਂਦੇ ਨਿਖੇਧਾਤਮਿਕ ਰੁਝਾਨਾਂ ਨੂੰ ਨਕਾਰਨਾ ਤਾਂ ਬਣਦਾ ਹੀ ਹੈ ਪ੍ਰੰਤੂ ਨਕਾਰਨ ਲਈ ਵਰਤੀ ਸਖ਼ਤੀ ਜਾਂ ਸਖ਼ਤ ਸ਼ਬਦ ਉਸ ਅੰਦਰ ਰੋਸ ਦੀ ਲਹਿਰ ਪੈਦਾ ਕਰਦੇ ਹਨ ਜੋ ਤੁਹਾਡੇ ਅਤੇ ਬੱਚੇ ਵਿਚਕਾਰ ਸੰਚਾਰ ਮਾਧਿਆਮ ਲਈ ਅੜਿੱਕਾ ਹੀ ਬਣਦੇ ਹਨ ਅਤੇ ਬੱਚਾ ਵਿਰੋਧ ਵੱਸ ਠੀਕ ਨੁਕਤਾ ਵੀ ਸਵੀਕਾਰਨ ਤੋਂ ਇਨਕਾਰ ਕਰੇਗਾ। ਭਾਵੇਂ ਇਸ ਤਰ੍ਹਾਂ ਦੇ ਇਨਕਾਰ ਦਾ ਉਹ ਖੁੱਲ੍ਹਾ ਪ੍ਰਗਟਾਵਾ ਤੁਹਾਡੇ ਡਰਾਵੇ ਅਧੀਨ ਕਰਨ ਤੋਂ ਗੁਰੇਜ਼ ਕਰੇਗਾ। ਪ੍ਰੰਤੂ ਉਸਦੀ ਮਾਨਸਿਕਤਾ ਭਾਵ ਸਵੈ ਤੇ ਵੱਜੀ ਸੱਟ ਉਸਨੂੰ ਅਚੇਤ ਵਿੱਚ ਅਜਿਹਾ ਕਰਨ ਲਈ ਮਜਬੂਰ ਕਰੇਗੀ।

ਗੱਲ ਪੁਸ਼ਟੀਕਰਨ ਦੀ ਚਲਦੀ ਸੀ। ਜੇ ਬੱਚਾ ਕਿਸੇ ਖੇਤਰ ਵਿੱਚ ਜਾਂ ਆਪਣੇ ਪਾਠ ਵਿੱਚਲੀ ਵਾਰਤਾ ਨੂੰ ਮੁੜ ਉਸਾਰਨ ਦਾ ਯਤਨ ਸਫਲਤਾ ਪੂਰਵਕ ਸਿਰੇ ਚਾੜ੍ਹ ਲੈਂਦਾ ਹੈ ਜਾਂ ਅਜਿਹੀ ਕੋਈ ਵੀ ਪ੍ਰਾਪਤੀ ਕਰਦਾ ਹੈ ਤਾਂ ਜੇ ਇਨਾਮ ਵਜੋਂ ਉਸਦੇ ਪੱਧਰ ਅਨੁਸਾਰ ਕੁਝ ਕਿਤਾਬਾਂ ਹੀ ਦਿੱਤੀਆਂ ਜਾਣ ਤਾਂ ਇਹ ਸੋਨੇ ਤੇ ਸੁਹਾਗੇ ਵਾਲੀ ਗੱਲ ਹੋਵੇਗੀ। ਕੁਝ ਹੋਰ ਨਵਾਂ ਪੜ੍ਹਨ ਦਾ ਅਹਿਸਾਸ ਉਸ ਅੰਦਰ ਹੋਰ ਵਿਕਸਤ ਹੋਵੇਗਾ। ਬੱਚਿਆਂ ਦੀ ਉਮਰ ਅਤੇ ਮਾਨਸਿਕ ਪੱਧਰ ਅਨੁਸਾਰ ਕਿਤਾਬਾਂ ਦੀ ਚੋਣ ਕਰਨੀ ਵੀ ਕਿਸੇ ਕਲਾ ਤੋਂ ਘੱਟ ਨਹੀਂ। ਸਾਨੂੰ ਇਹ ਖਿਆਲ ਰੱਖਣਾ ਪਵੇਗਾ ਕਿ ਬੱਚੇ ਦੀ ਸਮਰੱਥਾ ਕਿਹੋ ਜਿਹੀ ਹੈ। ਜਿਸ ਤਰ੍ਹਾਂ ਅਸੀਂ ਜਾਣਦੇ ਹਾਂ ਕਿ ਕਿਤਾਬਾਂ ਭਰਪੂਰ ਚਿੱਤਰਾਂ ਵਿੱਚ ਹੋਣੀਆਂ ਜਰੂਰੀ ਹਨ। ਉਮਰ ਦੇ ਵਧਦੇ ਅਹਿਸਾਸ ਨਾਲ ਬੱਚਾ ਫਿਰ ਲਿਖਤ ਵਿੱਚੋਂ ਆਪਣੀ ਮਨ ਪਸੰਦ ਕਹਾਣੀ ਦੇ ਚਿੱਤਰ ਉਸਾਰੇਗਾ ਜਿਸ ਨਾਲ ਉਸ ਦੀ ਕਲਪਨਾ ਉਡਾਰੀ ਨੂੰ ਬੌਧਿਕ ਵਿਕਾਸ ਲਈ ਵੀ ਥਾਂ ਮਿਲਦੀ ਹੈ। ਨਰਸਰੀ ਦੇ ਬੱਚੇ ਅਜੇ ਪੜ੍ਹਨ ਦੇ ਬਹੁਤਾ ਸਮਰੱਥ ਨਹੀਂ ਹੁੰਦੇ। ਇਸੇ ਕਰਕੇ ਉਹਨਾਂ ਨੂੰ ਜ਼ਿਆਦਾਤਰ ਕਹਾਣੀਆਂ ਪੜ੍ਹਕੇ ਹੀ ਦੱਸੀਦੀਆਂ ਹਨ। ਪਰੀ-ਕਹਾਣੀਆਂ ਦੀਆਂ ਕਿਤਾਬਾਂ ਉਹਨਾਂ ਦੀ ਮਾਨਸਿਕ ਉਡਾਰੀ ਨੂੰ ਕਲਪਨਾ ਦੇ ਇੱਕ ਗੁੰਝਲਦਾਰ ਵਰਤਾਰੇ ਵਿੱਚੋਂ ਦੀ ਗੁਜ਼ਾਰਦੀਆਂ ਹਨ। ਜਾਨਵਰਾਂ ਸਬੰਧੀ ਕਹਾਣੀਆਂ, ਖਾਸ ਕਰਕੇ ਉਹਨਾਂ ਦੇ ਖਾਸੇ ਨਾਲ ਜੁੜੀਆਂ ਕਹਾਣੀਆਂ ਬੱਚਿਆਂ ਅੰਦਰ ਵਿਵਹਾਰਕ ਸਿੱਖਿਆ ਦੀ ਰੁਚੀ ਪੈਦਾ ਕਰਦੀਆਂ ਹਨ। ਨਰਸਰੀ ਉਮਰ ਦੇ ਬੱਚਿਆਂ ਅੰਦਰ ਤਾਂ ਜਾਨਵਰਾਂ ਦੀਆਂ

ਕਹਾਣੀਆਂ ਪ੍ਰਤੀ ਰੁਚੀ ਵੀ ਤੀਬਰ ਪਾਈ ਜਾਂਦੀ ਹੈ। ਮੁੱਢਲੀ ਪ੍ਰਾਇਮਰੀ ਵਿਦਿਆ ਹਾਸਲ ਕਰਦੇ ਬੱਚੇ ਵੀ ਜਾਨਵਰਾਂ ਦੀਆਂ ਸਬੰਧੀ ਕਹਾਣੀਆਂ ਵਿੱਚ ਸ਼ੌਂਕ ਰੱਖਦੇ ਹਨ। ਜੇ ਇਹ ਕਹਾਣੀਆਂ ਕੁਝ ਹਾਸੇ-ਮਜ਼ਾਕ ਦੇ ਨਾਲ-ਨਾਲ ਸਾਰਥਿਕ ਅੰਤ ਵਾਲੇ ਸੁਝਾਵਾਂ ਨਾਲ ਵੀ ਲੈਸ ਹਨ ਤਾਂ ਇਹ ਹੋਰ ਵੀ ਵਧੀਆ ਰਹੇਗਾ। ਹਾਸਾ-ਮਜ਼ਾਕ ਬੱਚਿਆਂ ਅੰਦਰ ਪੜ੍ਹਨ ਪ੍ਰਤੀ ਖਿੱਚ ਬਣਾਈ ਰੱਖਦਾ ਹੈ ਜਦੋਂ ਕਿ ਸਾਰਥਿਕ ਸੁਝਾਓ ਹੋਣ ਕਾਰਣ ਬੱਚਿਆਂ ਦੇ ਵਿਵਹਾਰ ਦੀ ਸਾਰਥਿਕ ਉਸਾਰੀ ਵਿੱਚ ਮਦਦ ਵੀ ਕਰਦਾ ਹੈ।

ਬੱਚਿਆਂ ਵਿੱਚ ਕਿਤਾਬਾਂ ਦੀ ਚੋਣ ਸਮੇਂ ਇਸ ਗੱਲ ਦਾ ਵੀ ਧਿਆਨ ਰੱਖਿਆ ਜਾਵੇ ਕਿ ਕਿਤਾਬਾਂ ਅਲੱਗ-ਅਲੱਗ ਤਰ੍ਹਾਂ ਦੀਆਂ ਅਤੇ ਰੌਚਿਕ ਵੰਨਗੀ ਦੀਆਂ ਹੋਣ। ਇਹਨਾਂ ਨੂੰ ਪੜ੍ਹਕੇ ਸੁਣਾਉਣ ਨਾਲ ਜਿਥੇ ਵੱਖ-ਵੱਖ ਸਾਹਿਤਕ ਵੰਨਗੀਆਂ ਦੀ ਪਛਾਣ ਬਣੇਗੀ ਉਥੇ ਸ਼ਬਦਾਵਲੀ ਦਾ ਭੰਡਾਰ ਇੱਕਤਰ ਕਰਨ ਵਿੱਚ ਮਦਦ ਮਿਲੇਗੀ। ਬਾਲ ਅਵਸਥਾ ਸਮੇਂ ਬੱਚੇ ਦੀ ਕਿਸੇ ਕਹਾਣੀ ਨੂੰ ਸੁਣਕੇ ਜਾਂ ਪੜ੍ਹਕੇ ਇਕ ਵਾਰ ਸੰਤੁਸ਼ਟੀ ਨਹੀਂ ਹੁੰਦੀ। ਉਹ ਉਸਨੂੰ ਵਾਰ-ਵਾਰ ਸੁਣਨ ਜਾਂ ਪੜ੍ਹਨ ਵਿੱਚ ਪਹਿਲਾਂ ਜਿੰਨੀ ਹੀ ਉਤੇਜਨਾ ਰੱਖਦਾ ਹੈ। ਨਵੀਆਂ ਕਹਾਣੀਆਂ ਦੇ ਆਉਣ ਨਾਲ ਉਸਦੀ ਉਤੇਜਨਾ ਹੋਰ ਵਧਦੀ ਹੈ। ਬੱਚੇ ਦੀ ਇਹਨਾ ਕਹਾਣੀਆਂ ਪ੍ਰਤੀ ਵਾਰ ਵਾਰ ਉਤੇਜਿਤ ਹੋਣ ਦੀ ਰੁਚੀ ਉਸਨੂੰ ਹਰ ਕਹਾਣੀ ਦੀ ਸ਼ੁਰੂਆਤ, ਮੱਧ ਅਤੇ ਅੰਤ ਪ੍ਰਤੀ ਸੁਬੋਧ ਬਖਸ਼ਦੀ ਹੈ। ਸੱਤ-ਅੱਠ ਸਾਲ ਤੋਂ ਲੈ ਕੇ ਦਸ-ਬਾਰਾਂ ਸਾਲਾਂ ਤੱਕ ਦੇ ਬੱਚੇ ਅਕਸਰ ਸਖਸ਼ੀਅਤ-ਪ੍ਰਸਤੀ, ਬਹਾਦਰੀ, ਹਾਸਾ-ਮਜ਼ਾਕ, ਜਾਂ ਪ੍ਰਚਲਿਤ ਲੋਕ ਕਹਾਣੀਆਂ ਵਿੱਚ ਵਧੇਰੇ ਦਿਲਚਸਪੀ ਰੱਖਦੇ ਹਨ। ਸੋ ਜ਼ਰੂਰੀ ਹੈ ਕਿ ਇਸ ਸਮੇਂ ਕਿਤਾਬਾਂ ਦੀ ਚੋਣ ਸਮੇਂ ਨੈਤਿਕ ਉਸਾਰੀ ਅਤੇ ਜੀਵਨ ਲਈ ਸੰਘਰਸ਼ ਕਰਦੇ ਵਿਅਕਤੀਆਂ ਨਾਲ ਸਬੰਧਤ ਕਹਾਣੀਆਂ ਅਤੇ ਹਲਕੇ ਫੁਲਕੇ ਲੇਖਾਂ ਵਾਲੀਆਂ ਕਿਤਾਬਾਂ ਦੀ ਚੋਣ ਕੀਤੀ ਜਾਵੇ।

ਜਿਨ੍ਹਾਂ ਕਹਾਣੀਆਂ ਨੂੰ ਬੱਚੇ ਬਾਰ-ਬਾਰ ਸੁਣ ਜਾਂ ਪੜ੍ਹ ਚੁੱਕੇ ਹੁੰਦੇ ਹਨ ਉਹਨਾਂ ਦੇ ਮੁੜ ਦੁਹਰਾ ਸਮੇਂ ਰੁਕ-ਰੁਕ ਕੇ ਕਹਾਣੀਆਂ ਸੁਣਾਉਣੀਆਂ ਚਾਹੀਦੀਆਂ ਹਨ ਤਾਂ ਕਿ ਤੁਹਾਨੂੰ ਅੱਗੇ ਤੋਰਨ ਲਈ ਬੱਚਾ ਸਵੈ ਕੁਝ ਦੱਸਕੇ ਤੁਹਾਡੀ ਕਥਾ ਵਿੱਚ ਭਾਗ ਲੈ ਸਕੇ ਜਿਸ ਨਾਲ ਜਿਥੇ ਉਸਦੀ ਉਤਸੁਕਤਾ ਵਿੱਚ ਵਾਧਾ ਹੁੰਦਾ ਹੈ ਉਥੇ ਯਾਦ ਸ਼ਕਤੀ ਵਿੱਚ ਵੀ ਤਿੱਖਾਪਣ ਆਉਂਦਾ ਹੈ।

ਅਧਿਆਏ-10

## ਬੋਲੀ ਅਤੇ ਲਿਖਣ ਕਲਾ ਜਮਾਂਦਰੂ ਨਹੀਂ

ਬੱਚੇ ਦੀ ਬੋਲੀ ਅਤੇ ਲਿਖਣ ਕਲਾ ਸਿੱਖਣ ਦੇ ਸੰਦਰਭ ਵਿੱਚ ਵੀ ਜਾਣਕਾਰੀ ਹਾਸਲ ਕਰ ਲਈ ਜਾਵੇ ਤਾਂ ਸਾਡੇ ਮਨਾਂ ਅੰਦਰਲੇ ਕਈ ਹੋਰ ਭਰਮ ਵੀ ਦੂਰ ਹੋ ਸਕਦੇ ਹਨ। ਇਸਦੇ ਨਾਲ ਹੀ ਅਸੀਂ ਇਸ ਸੰਦਰਭ ਵਿੱਚ ਪੁਨਰਜਨਮ ਦੀਆਂ ਅਖੌਤੀ ਕਹਾਣੀਆਂ ਵਿਚਲੇ ਬਾਲ-ਪਾਤਰਾਂ ਦੀ ਬੋਲੀ ਸਬੰਧੀ ਵੀ ਕਾਫੀ ਭੁਲੇਖੇ ਦੂਰ ਕਰਨ ਦੇ ਸਮਰੱਥ ਹੋ ਜਾਵਾਂਗੇ। ਬੋਲੀ ਅਤੇ ਲਿਖਣਾ ਦੋਵੇਂ ਕਲਾ ਦੇ ਖੇਤਰ ਹਨ ਅਤੇ ਜਿਨ੍ਹਾਂ ਨੂੰ ਸਮਾਜ ਵਿੱਚ ਰਹਿ ਕੇ ਹੀ ਪਰੋਤਸਾਹਨ ਮਿਲਦਾ ਹੈ। ਪੰਜਾਬੀ ਵਿੱਚ ਆਮ ਕਹਾਵਤ ਹੈ 'ਜਿਹੋ ਜਿਹੇ ਮਾਏ ਤਿਹੋ ਜਿਹੇ ਜਾਏ' ਭਵੇਂ ਅਸੀਂ ਇਸ ਕਹਾਵਤ ਨੂੰ ਪੂਰੀ ਤਰ੍ਹਾਂ ਠੀਕ ਨਹੀਂ ਮੰਨ ਸਕਦੇ ਫਿਰ ਵੀ ਮੰਨਣ ਵਿੱਚ ਕੋਈ ਹਰਜ਼ ਨਹੀਂ ਕਿ ਪ੍ਰੀਵਾਰ ਹੀ ਸਮਾਜ ਦੀ ਮੁੱਢਲੀ ਇਕਾਈ ਹੈ ਜਿਥੇ ਬੱਚਾ ਆਪਣਾ ਜ਼ਿਆਦਾ ਸਮਾਂ ਵਸਰ ਕਰਦਾ ਹੈ। ਮੁੱਢਲੀ ਸਿਖਲਾਈ ਸਮੇਂ ਜਾਂ ਕਹਿ ਲਿਆ ਜਾਵੇ ਕਿ ਉਹ ਮਾਤਾ-ਪਿਤਾ ਜਾਂ ਘਰ ਦੇ ਹੋਰ ਮੈਂਬਰਾਂ ਵਿੱਚ ਗੁਜ਼ਾਰਦਾ ਹੈ। ਮਾਤਾ-ਪਿਤਾ ਅਤੇ ਘਰ ਦੇ ਮੈਂਬਰਾਂ ਦਾ ਵਿਵਹਾਰ ਅਤੇ ਬੋਲਣ-ਸ਼ੈਲੀ ਉਸਨੂੰ ਕਾਫੀ ਪ੍ਰਭਾਵਿਤ ਕਰਦੇ ਹਨ। ਇਹ ਵਰਤਾਰਾ ਜਨਮ ਤੋਂ ਤਰੁੰਤ ਬਾਅਦ ਬੱਚੇ ਦੇ ਵਿਵਹਾਰ ਦੀ ਢਲਾਈ ਕਰਨੀ ਸ਼ੁਰੂ ਕਰ ਦਿੰਦਾ ਹੈ।

ਕੋਈ ਵੀ ਬਾਲ ਆਪਣੇ ਜਨਮ ਦੇ ਨਾਲ ਹੀ ਮਾਤਰ ਭਾਸ਼ਾ ਤੇ ਲਿਖਣ ਕਲਾ ਦੀਆਂ ਰੁਚੀਆਂ ਲੈ ਕੇ ਨਹੀਂ ਜਨਮਦਾ ਭਾਵ ਸਿੱਖਿਆ ਸਿਖਾਇਆ ਨਹੀਂ ਆਉਂਦਾ। ਬੱਚੇ ਦੀਆਂ ਮੂਲ ਲੋੜਾਂ ਉਸਨੂੰ ਪ੍ਰਾਪਤੀਆਂ ਦੁਆਰਾ ਵਰਤ ਕੇ ਬੱਚੇ ਨੂੰ ਬੋਲਣਾ ਅਤੇ ਲਿਖਣਾ ਸਿਖਾਇਆ ਜਾਂਦਾ ਹੈ ਜਾਂ ਉਹ ਦੂਸਰਿਆਂ ਦੀ ਨਕਲ ਕਰਕੇ ਸਵੈ ਸਿਖਦਾ ਰਹਿੰਦਾ ਹੈ। ਬਿਨ੍ਹਾਂ ਸਿੱਖਣ ਦੇ ਉਹ ਬੋਲੀ ਅਤੇ ਲਿਖਣ ਦੀ ਕਲਾ ਵਿੱਚ ਮੁਹਾਰਤ ਨਹੀਂ ਹਾਸਲ ਕਰ ਸਕੇਗਾ ਅਤੇ ਉਸਦੀਆਂ ਇਹਨਾਂ ਦੋਵੇਂ ਕਲਾਵਾਂ ਵਿੱਚ ਸ਼ੁਧਤਾ ਨਹੀਂ ਆਵੇਗੀ। ਇਹ ਦੋਵੇਂ ਵਰਤਾਰੇ ਅਜਿਹੇ ਵਰਤਾਰੇ ਹਨ ਜਿਨ੍ਹਾਂ ਦੀ ਲਗਾਤਾਰਤਾ ਅਤੇ ਦੁਹਰਾਈ ਬੱਚੇ ਨੂੰ ਨਿਪੁੰਨਤਾ ਬਖਸ਼ਦੇ ਹਨ। ਭਾਵੇਂ ਬੱਚੇ ਅੰਦਰ ਸਿੱਖਣ ਦੀ ਸਮਰੱਥਾ ਪਹਿਲਾਂ ਹੀ ਹੁੰਦੀ ਹੈ ਪ੍ਰੰਤੂ ਬਿਨ੍ਹਾਂ ਸਿਖਲਾਈ ਇਸ ਸਮਰੱਥਾ ਦਾ ਵਿਕਾਸ ਸੰਭਵ ਨਹੀਂ।

ਬੱਚੇ ਦੇ ਸਰੀਰਕ ਵਿਕਾਸ ਦੀ ਲਗਾਤਾਰਤਾ ਕਰਕੇ ਉਸਦੇ ਦਿਮਾਗੀ ਨਸ ਸ਼ੈਲ ਅਤੇ ਹੋਰ ਕੇਂਦਰ ਵੀ ਵਿਕਾਸ ਕਰਦੇ ਜਾਂਦੇ ਹਨ ਤੇ ਉਹਨਾਂ ਅੰਦਰ ਪਰਪੱਕਤਾ ਆਉਂਦੀ ਜਾਂਦੀ ਹੈ। ਮੇਰਾ ਇਥੇ ਇਹ ਦੱਸਣ ਦਾ ਭਾਵ ਇਹ ਵੀ ਹੈ ਕਿ ਸੂਖ਼ਮ ਕਲਾਵਾਂ ਬਾਲਪਣ

ਦੀਆਂ ਮੁੱਢਲੀਆਂ ਸਟੇਜਾਂ ਦੇ ਵੱਸ ਦਾ ਰੋਗ ਨਹੀਂ। ਮੁੱਢਲੀਆਂ ਸਟੇਜਾਂ ਸਮੇਂ ਦਿਮਾਗੀ ਕੇਂਦਰਾਂ ਦੀ ਅਧੂਰੀ ਪਰਪੱਕਤਾ ਕਾਰਨ ਬੱਚੇ ਅੰਦਰ ਦਿਮਾਗੀ ਇਕਾਗਰਤਾ ਅਤੇ ਸਥਿਰਤਾ ਦੀ ਘਾਟ ਹੁੰਦੀ ਹੈ। ਇਸ ਇਕਾਗਰਤਾ ਅਤੇ ਸਥਿਰਤਾ ਲਈ, ਜੋ ਸੂਖਮ ਕਲਾਵਾਂ ਲਈ ਅਤਿ ਜ਼ਰੂਰੀ ਸ਼ਰਤਾਂ ਹਨ, ਉਮਰ ਦੇ ਵਿਕਾਸ ਨਾਲ ਭਾਵ ਸਰੀਰਕ ਵਿਕਾਸ ਨਾਲ ਦਿਮਾਗੀ ਕੇਂਦਰ ਪਰੌੜ ਹੁੰਦੇ ਜਾਂਦੇ ਹਨ ਜਿਨ੍ਹਾਂ ਕਾਰਣ ਮਾਨਸਿਕ ਇਕਾਗਰਤਾ ਅਤੇ ਸਥਿਰਤਾ ਵਿੱਚ ਵੀ ਵਾਧਾ ਹੁੰਦਾ ਜਾਂਦਾ ਹੈ।

ਬੱਚਾ ਵਧੇਰੇ ਕਰਕੇ ਮੁੱਢਲੀਆਂ ਸਟੇਜਾਂ ਵਿੱਚ ਨਕਲ ਦੁਆਰਾ ਸਿੱਖਦਾ ਹੈ। ਪਰੰਤੂ ਅੰਦਾਜ਼ੇ ਲਾਉਣ ਅਤੇ ਸਥਿਰ ਧਾਰਨਾਵਾਂ ਬਣਾਉਣ ਦੇ ਉਹ ਕਾਫੀ ਅਸਮਰੱਥ ਹੁੰਦਾ ਹੈ। ਜਿਸ ਤਰ੍ਹਾਂ ਦਾ ਲਹਿਜ਼ਾ, ਸ਼ੈਲੀ, ਟਕਸਾਲਤਾ ਭਾਸ਼ਾ ਵਿੱਚ ਉਸਦਾ ਪ੍ਰੀਵਾਰ ਰੱਖਦਾ ਹੈ। ਉਹ ਮੁੱਢਲੀਆਂ ਸਟੇਜਾਂ ਵਿੱਚ ਉਸੇ ਤਰ੍ਹਾਂ ਦੀ ਨਕਲ ਕਰਦਾ ਹੈ। ਬਾਆਦ ਦੀਆਂ ਸਟੇਜਾਂ ਅੰਦਰ ਉਸਦਾ ਬਾਹਰੀ ਸਮਾਜ ਨਾਲ ਵੀ ਨਾਤਾ ਜੁੜ ਜਾਂਦਾ ਹੈ ਜਿਸ ਨਾਲ ਉਸ ਅੰਦਰ ਸ਼ੁੱਧਤਾ ਹੋਰ ਵਧੇਰੇ ਨਿਖਰਦੀ ਜਾਂਦੀ ਹੈ। ਸਕੂਲਾਂ ਵਿੱਚ ਅਧਿਆਪਕਾਂ ਦੁਆਰਾ ਵਰਤੀ ਸ਼ੁੱਧ ਭਾਸ਼ਾ ਅਤੇ ਲਿਖਣ ਸ਼ੈਲੀ ਉਸ ਅੰਦਰ ਹੋਰ ਵਧੇਰੇ ਹੁਨਰ ਪੈਦਾ ਕਰਦੀ ਹੈ।

ਕੁਝ ਪੁਨਰ-ਜਨਮ ਬਾਰੇ ਵੀ ਇਥੇ ਭਾਸ਼ਾ ਦੇ ਸੰਦਰਭ ਵਿੱਚ ਗੱਲ ਕਰ ਲਈ ਜਾਵੇ ਤਾਂ ਵਧੀਆ ਰਹੇਗਾ। ਕਈ ਵਾਰ ਅਜਿਹੇ ਦੰਭੀ ਦਿਖਾਵਾ ਕਰਨ ਵਾਲੇ ਪ੍ਰਚਾਰਦੇ ਹਨ ਕਿ ਫਲਾਂਅ ਮੁੰਡਾ ਜਾਂ ਕੁੜੀ ਆਪਣੇ ਜਨਮ ਤੋਂ ਬਾਅਦ ਕੇਵਲ ਦੋ ਸਾਲਾਂ ਦੀ ਹੋਣ ਤੇ ਸ਼ੁੱਧ ਬੋਲਣ ਲੱਗ ਪਈ ਸੀ ਅਤੇ ਪਿਛਲੇ ਜਨਮ ਦੀ ਸਾਰੀ ਕਹਾਣੀ ਦੱਸਣ ਦੇ ਸਮਰੱਥ ਹੋ ਗਈ ਸੀ। ਸਰੀਰ ਵਿਗਿਆਨ ਅਤੇ ਮਨੋ-ਵਿਗਿਆਨ ਦੇ ਪੱਖ ਤੋਂ ਇਹ ਕੋਰਾ ਝੂਠ ਹੁੰਦਾ ਹੈ। ਭਾਸ਼ਾ ਇਕ ਸਮਾਜਿਕ ਵਰਤਾਰਾ ਹੈ ਜੋ ਬੱਚਾ ਸਮਾਜ ਵਿੱਚ ਵਿਚਰਦਿਆਂ ਸਰੀਰਕ ਅਤੇ ਮਾਨਸਿਕ ਵਿਕਾਸ ਨਾਲ ਹੀ ਸੰਭਵ ਬਣਾ ਸਕਦਾ ਹੈ। ਜੇ ਪੁਨਰ ਜਨਮ ਦੀ ਇਸ ਤੱਥ ਰਹਿਤ ਧਾਰਨਾ ਨੂੰ ਮੰਨ ਲਿਆ ਜਾਵੇ ਤਾਂ ਫਿਰ ਇਹ ਵੀ ਸੰਭਵ ਹੋਵੇ ਕਿ ਇੰਗਲੈਂਡ ਵਿੱਚ ਮਰਿਆ ਪੰਜਾਬ ਵਿੱਚ ਵੀ ਜਨਮ ਲੈ ਸਕਦਾ ਹੈ ਜਾਂ ਦੱਖਣੀ ਭਾਰਤ ਦਾ ਵਾਸੀ ਇੱਧਰ ਜਨਮ ਲੈ ਸਕਦਾ ਹੈ। ਕੀ ਕੋਈ ਅਖੌਤੀ ਪੁਨਰਜਨਮ ਵਾਲਾ ਬੱਚਾ ਕਦੇ ਦੱਖਣੀ ਭਾਸ਼ਾ ਜਾਂ ਅੰਗਰੇਜੀ ਬੋਲਦਾ ਸੁਣਿਆ ਹੈ ਜਦੋਂ ਕਿ ਉਸਦਾ ਪ੍ਰੀਵਾਰ ਪੰਜਾਬੀ ਹੈ ਅਤੇ ਆਲਾ ਦੁਆਲਾ ਨਿਰੋਲ ਪੰਜਾਬੀ ਹੈ ? ਬਿਨ੍ਹਾਂ ਸਿਖਾਇਆਂ ਭਾਸ਼ਾ ਨਹੀਂ ਆ ਸਕਦੀ। ਕਬਾਇਲੀ ਖੇਤਰਾਂ ਵਿੱਚ ਕੁਝ ਮਨੁੱਖਾਂ ਦਾ ਵਿਵਰਣ ਮਿਲਦਾ ਹੈ ਜੋ ਕੇਵਲ ਜੰਗਲੀ ਜਾਨਵਰਾਂ ਨਾਲ ਰਹਿੰਦੇ ਤੇ ਉਹਨਾਂ ਅਨੁਸਾਰ ਆਪਣਾ ਜੀਵਨ ਬਸਰ ਕਰਦੇ ਹਨ ਅਤੇ ਕਿਸੇ ਵੀ ਭਾਸ਼ਾ ਨੂੰ

ਬੋਲਣ ਤੋਂ ਅਸਮਰਥ ਹਨ।

ਭਾਸ਼ਾ ਦੀ ਸ਼ੁੱਧਤਾ ਵਾਸਤੇ ਸਿਖਲਾਈ ਵੀ ਮਿਆਰੀ ਹੋਣੀ ਚਾਹੀਦੀ ਹੈ ਜਿਸ ਨਾਲ ਬੱਚੇ ਦਾ ਉਚਾਰਣ ਸ਼ੁੱਧ ਹੋ ਜਾਂਦਾ ਹੈ। ਇਥੇ ਇਹ ਸਪਸ਼ਟ ਕਰਨਾ ਬਣਦਾ ਹੈ ਕਿ ਜਿੰਨਾ ਉਚਾਰਣ ਸ਼ੁੱਧ ਹੋਵੇਗਾ ਉਤਨਾ ਹੀ ਲਿਖਣ ਕਲਾ ਵਿਚਲੀਆਂ ਲਗਾਂ-ਮਾਤਰਾਵਾਂ ਦੀ ਸ਼ੁੱਧਤਾ ਵੀ ਵਧੇਗੀ। ਲਿਖਣ ਨਾਲੋਂ ਬੋਲੀ ਦਾ ਪੂਰਵ ਸਿੱਖਣਾ ਅਤਿ ਜਰੂਰੀ ਹੈ ਜਾਂ ਇਹ ਕਹਿ ਲਿਆ ਜਾਵੇ ਕਿ ਪੂਰਵ ਸ਼ਰਤ ਹੈ। ਭਾਸ਼ਾ ਦੀ ਸਿਖਲਾਈ ਲਈ ਬੱਚੇ ਨੂੰ ਤਜ਼ਰਬਿਆਂ ਦੇ ਕਾਫੀ ਲੰਬੇ ਦੌਰ ਵਿੱਚੋਂ ਗੁਜ਼ਰਨਾ ਪੈਂਦਾ ਹੈ ਅਤੇ ਦੁਹਰਾਈ ਕਰਨੀ ਪੈਂਦੀ ਹੈ। ਮਾਤਾ-ਪਿਤਾ ਜਾਂ ਸਬੰਧਤ ਪ੍ਰੀਵਾਰਕ ਮੈਂਬਰਾਂ ਦੁਆਰਾ ਬਾਰ-ਬਾਰ ਦੁਹਰਾਅ ਕੇ ਬੋਲੇ ਸ਼ਬਦਾਂ ਅਤੇ ਵਾਕਾਂ ਨਾਲ ਬੱਚੇ ਅੰਦਰ ਬੋਲਣ ਦੀ ਸ਼ੁੱਧਤਾ ਵਧਦੀ ਜਾਂਦੀ ਹੈ। ਮੁੱਢਲੀ ਸਟੇਜ ਵਿੱਚ ਬੱਚਾ ਜਿਆਦਾਤਰ ਬੁੱਲਾਂ ਦੀ ਵਰਤੋਂ ਕਰਨ ਵਾਲੇ ਸ਼ਬਦਾਂ ਨੂੰ ਸਿਖਦਾ ਹੈ। ਜੀਭ ਰਾਹੀਂ ਅਵਾਜਾਂ ਨੂੰ ਮੋੜਨ ਅਤੇ ਸੁਰਬੱਧ ਕਰਨ ਦੀ ਕਲਾ ਉਹ ਬਾਅਦ ਵਿੱਚ ਹੋਏ ਦਿਮਾਗੀ ਅਤੇ ਮਾਨਸਿਕ ਵਿਕਾਸ ਦੀ ਨਿਰੰਤਰਤਾ 'ਚੋਂ ਸਿਖਦਾ ਹੈ। ਸ਼ਬਦਾਂ ਤੋਂ ਬਾਅਦ ਇਕਹਿਰੇ ਵਾਕ ਉਸਦੀ ਭਾਸ਼ਾ ਦੇ ਵਿਕਾਸ ਦਾ ਅਗਲਾ ਪੜਾਅ ਹਨ। ਦੂਹਰੇ ਤੀਹਰੇ ਵਾਕ ਇਸਤੋਂ ਬਾਅਦ ਸਿਖਲਾਈ ਦਾ ਹਿੱਸਾ ਬਣਦੇ ਹਨ। ਗੁੰਝਲਦਾਰ ਵਾਕ ਬਾਲਪੁਣੇ ਦੇ ਵੱਸ ਨਹੀਂ ਹੁੰਦੇ, ਇਸ ਤਰ੍ਹਾਂ ਦੇ ਵਾਕਾਂ ਦਾ ਵਿਕਾਸ ਉਹ ਆਪਣੇ ਸੱਤਵੇ ਅੱਠਵੇ ਸਾਲਾਂ ਤੋਂ ਸ਼ੁਰੂ ਕਰਦਾ ਹੈ।

ਬਾਰਾਂ ਸਾਲਾਂ ਦਾ ਹੋਣ ਤੇ ਬੱਚੇ ਦੇ ਦਿਮਾਗੀ ਸੈਲਾਂ ਅਤੇ ਕੇਂਦਰਾਂ ਦਾ ਪੂਰਨ ਵਿਕਾਸ ਹੋ ਜਾਂਦਾ ਹੈ ਅਤੇ ਬੱਚੇ ਦੀ ਸ਼ੈਲੀ ਵਿੱਚ ਤੇਜ਼ੀ ਨਾਲ ਸੁਧਾਰ ਆਉਂਦਾ ਹੈ। ਸਰੀਰਕ ਵਿਕਾਸ ਦੀ ਪ੍ਰਕਿਰਿਆ ਦੌਰਾਨ ਬੱਚਾ ਪੜਾਵਾਂ ਵਿੱਚੋਂ ਗੁਜ਼ਰਦਾ ਹੈ। ਉਂਗਲਾਂ ਨੂੰ ਵਰਤਣ ਦਾ ਹੁਨਰ ਬਾਕੀ ਸਰੀਰਕ ਗਤੀਵਿਧੀਆਂ ਜਿਵੇਂ ਦੌੜਨਾ, ਤੁਰਨਾ, ਬੈਠਣਾ ਆਦਿ ਤੋਂ ਬਾਅਦ ਵਿੱਚ ਆਉਂਦਾ ਹੈ। ਇਸ ਕਰਕੇ ਬਾਲ ਬੋਲਣ ਦਾ ਅਭਿਆਸ ਚਾਰ ਪੰਜ ਮਹੀਨਿਆਂ ਹੋਣ ਤੋਂ ਹੀ ਅਰੰਭ ਕਰਨਾ ਸ਼ੁਰੂ ਕਰ ਦਿੰਦਾ ਹੈ। ਉਂਗਲਾਂ ਅਤੇ ਪੋਟਿਆਂ ਦੀ ਮੁਹਾਰਤ ਦੀ ਸ਼ੁਰੂਆਤ ਬਾਲ ਦੀ ਢਾਈ ਤੋਂ ਤਿੰਨ ਸਾਲਾਂ ਦਾ ਹੋਣ ਤੇ ਹੁੰਦੀ ਹੈ। ਮੁਢਲੀਆਂ ਪ੍ਰਸਥਿਤੀਆਂ ਵਿੱਚ ਉਹ ਸਮੁੱਚੇ ਹੱਥ ਜਾਂ ਸਾਰੀਆਂ ਉਂਗਲਾਂ ਦੀ ਇਕੱਠੀ ਪਕੜ ਕਰਕੇ ਅਜਿਹਾ ਕਰਦਾ ਹੈ। ਅੰਗੂਠਾ, ਪਹਿਲੀ ਤੇ ਦੂਸਰੀ ਉਂਗਲ ਦਾ ਠੀਕ ਪ੍ਰਯੋਗ ਉਹ ਹੌਲੀ ਹੌਲੀ ਵਿਕਾਸ ਪੜਾਵਾਂ ਵਿਚੋਂ ਗੁਜ਼ਰਦਿਆਂ ਕਰਦਾ ਹੈ। ਸੋ ਮੁਢਲੀਆਂ ਹਾਲਤਾਂ ਅੰਦਰ ਤਾਂ ਲਿਖਾਈ ਨਾਲੋਂ ਪੈਨ ਜਾਂ ਪੈਨਸਿਲ ਦੀ ਠੀਕ ਪਕੜ ਦਾ ਅਭਿਆਸ ਹੀ ਜ਼ਰੂਰੀ ਹੈ। ਇਸ

ਕਰਕੇ ਬੱਚੇ ਨੂੰ ਸਲੇਟਾਂ ਜਾਂ ਕਾਪੀਆਂ ਉੱਪਰ ਆਪਣੀ ਮਰਜ਼ੀ ਦੀਆਂ ਲਕੀਰਾਂ ਜਾਂ ਸੁਤੇ-ਸਿਧ ਚਲਦੀ ਪੈਨਸਿਲ ਜਾਂ ਪੈਨ ਦਾ ਵੀ ਅਭਿਆਸ ਜ਼ਰੂਰੀ ਹੈ। ਮੁਢਲੀ ਸਿਖਲਾਈ ਵਿੱਚ ਉਸਤੋਂ ਉਚਿਤ ਅੱਖਰ ਦੀ ਬਣਤਰ ਦਾ ਅਭਿਆਸ ਉਤਨਾ ਮਹੱਤਵ ਨਹੀਂ ਰੱਖਦਾ। ਜਦ ਤੱਕ ਬੱਚੇ ਨੂੰ ਬੋਲਣ ਅਤੇ ਪੜ੍ਹਨ ਦੇ ਅਭਿਆਸ ਰਾਹੀਂ ਅੱਖਰਾਂ ਦੀ ਠੀਕ ਪਛਾਣ ਨਹੀਂ ਹੋ ਜਾਂਦੀ ਇਹ ਯਤਨ ਸਫਲ ਨਹੀਂ ਹੋਵੇਗਾ।

**ਭਾਸ਼ਾ ਦੇ ਅਭਿਆਸ ਦੇ ਵੱਖ-ਵੱਖ ਪੜਾਅ**

ਕੁਝ ਹੋਰ ਵਿਸਥਾਰ ਵਿੱਚ ਜਾਂਦਿਆਂ ਅਸੀਂ ਭਾਸ਼ਾ ਦੇ ਵਿਕਾਸ ਦੇ ਵੱਖ-ਵੱਖ ਪੜਾਵਾਂ ਬਾਰੇ ਜਾਨਣ ਦਾ ਯਤਨ ਕਰਾਂਗੇ। ਬਾਲ ਦੇ ਜਨਮ ਤੋਂ ਬਾਅਦ ਭਾਸ਼ਾ ਦਾ ਅਭਿਆਸ ਕਦੋਂ ਕੁ ਤੋਂ ਮੰਨਿਆ ਜਾ ਸਕਦਾ ਹੈ? ਮੇਰੇ ਖਿਆਲ ਵਿੱਚ ਇਹ ਕਹਿਣਾ ਅਤਿਕਥਨੀ ਨਹੀਂ ਹੋਵੇਗਾ ਕਿ ਬੱਚੇ ਦੇ ਜਨਮ ਸਮੇਂ ਪਹਿਲੀ ਰੋਣ ਦੀ ਆਵਾਜ਼ ਇਸਦੀ ਸ਼ੁਰੂਆਤ ਹੈ ਅਤੇ ਜਨਮ ਸਮੇਂ ਪਹਿਲੇ ਜੀਭ ਇਸੇ ਆਵਾਜ਼ ਨੂੰ ਸੁਰਾਂ ਵਿੱਚ ਬਦਲਦੀ ਹੈ। ਕੰਨਾਂ ਵਰਗੀ ਗਿਆਨ ਇੰਦਰੀ ਦਾ ਆਪਣਾ ਵੱਖਰਾ ਮਹੱਤਵ ਹੈ ਜੋ ਅਵਾਜ਼ਾਂ ਨੂੰ ਸੁਣਕੇ ਦਿਮਾਗੀ ਵਿਆਖਿਆ ਲਈ ਸਹਿਯੋਗੀ ਸਿੱਧ ਹੁੰਦੇ ਹਨ। ਮਨੋਵਿਗਿਆਨੀਆਂ ਦੇ ਰੋਣ ਦੀ ਅਵਾਜ਼ ਸਬੰਧੀ ਦੋ ਵੱਖ-ਵੱਖ ਮੱਤ ਹਨ। ਪਹਿਲਾ ਮੱਤ ਤਾਂ ਇਹ ਹੈ ਕਿ ਜਨਮ ਤੋਂ ਬਾਅਦ ਰੋਣਾ ਸੰਚਾਰ ਮਾਧਿਅਮ ਦਾ ਪਹਿਲਾ ਯਤਨ ਹੈ ਜਦੋਂ ਕਿ ਦੂਸਰਾ ਮੱਤ ਹੈ ਕਿ ਇਹ ਕੇਵਲ ਸੁਤੇ-ਸਿਧ ਪ੍ਰਵਰਤਿਤ ਵਰਤਾਰਾ ਹੈ। ਪ੍ਰਵਰਤਿਤ ਵਰਤਾਰੇ ਵਾਲੀ ਧਾਰਨਾ ਕੁਝ ਵਧੇਰੇ ਜਚਦੀ ਹੈ।

ਬੱਚੇ ਦੇ ਰੋਣ ਦਾ ਮੁੱਢਲਾ ਵਰਤਾਰਾ ਹੀ ਉਸਦੀਆਂ ਮੂਲ ਲੋੜਾਂ ਨਾਲ ਜੁੜਿਆ ਹੋਇਆ ਹੈ ਜੋ ਬਾਅਦ ਵਿੱਚ ਹੋਰ ਵਧੇਰੇ ਸਪੱਸ਼ਟ ਹੁੰਦਾ ਜਾਂਦਾ ਹੈ। ਬੱਚੇ ਦੇ ਸਰੀਰਕ ਅਤੇ ਮਾਨਸਿਕ ਵਾਧੇ ਅਤੇ ਵਿਕਾਸ ਨਾਲ ਉਹ ਆਪਣੀਆਂ ਮੂਲ ਲੋੜਾਂ ਦੀ ਪੂਰਤੀ ਲਈ ਕਈ ਹੋਰ ਸਾਧਨਾਂ ਦੀ ਵਰਤੋਂ ਕਰਨ ਲੱਗ ਜਾਂਦਾ ਹੈ ਜਿਸ ਤਰ੍ਹਾ ਇਸ਼ਾਰੇ, ਸਪੱਸ਼ਟ ਸ਼ਬਦ ਆਦਿ। ਉਸਦੇ ਮੁੱਢਲੇ ਸ਼ਬਦਾਂ ਦੇ ਅਰਥ ਆਮ ਵਿਅਕਤੀਆਂ ਲਈ ਸਮਝਣ ਦੀ ਸਮਰੱਥਾ ਤੋਂ ਬਾਹਰ ਹੋ ਸਕਦੇ ਹਨ ਜਦੋਂ ਕਿ ਮਾਂ ਇਹਨਾਂ ਦੀ ਅਸਾਨੀ ਨਾਲ ਵਿਆਖਿਆ ਕਰਨ ਦੇ ਸਮਰੱਥ ਹੁੰਦੀ ਹੈ ਕਿਉਂਕਿ ਬੱਚੇ ਦਾ ਵਧੇਰੇ ਸਮਾਂ ਮਾਤਾ ਦੇ ਕੋਲ ਰਹਿਣ ਕਾਰਣ ਉਹ ਉਸਦੇ ਸੰਕੇਤਾਂ ਦੀ ਭਾਸ਼ਾ ਅਤੇ ਸ਼ਬਦਾਂ ਦੇ ਅਰਥ ਸਮਝਣ ਲੱਗ ਜਾਂਦੀ ਹੈ। ਜਿਉਂ-ਜਿਉਂ ਬੱਚਾ ਆਪਣਾ ਮਾਨਸਿਕ ਵਿਕਾਸ ਕਰਦਾ ਚਲਾ ਜਾਂਦਾ ਹੈ ਉਹ ਦੂਸਰਿਆਂ ਦੇ ਬੋਲੇ ਸ਼ਬਦਾਂ ਦੇ ਅਰਥ ਸਮਝਣ ਦੇ ਯਤਨ ਕਰਦਾ ਜਾਂਦਾ ਹੈ ਤੇ ਆਪਣੀ ਸ਼ਬਦਾਵਲੀ ਦਾ ਭੰਡਾਰ ਵਧਾਉਂਦਾ ਹੈ।

ਆਮ ਤੌਰ ਤੇ ਬੋਲੀ ਦੀ ਸ਼ੁਰੂਆਤ ਉਹ ਛੋਟੇ ਨਾਵਾਂ ਤੋਂ ਕਰਦਾ ਹੈ ਅਤੇ ਪੜਨਾਵਾਂ ਦੀ ਵਰਤੋਂ ਦੀ ਸਿਖਲਾਈ ਸਮਝ ਕੇ ਕੁਝ ਹੋਰ ਵਿਕਸਤ ਹੋਣ ਬਾਅਦ ਹੀ ਹੁੰਦੀ ਹੈ। ਕਿਰਿਆਵਾਚੀ ਸ਼ਬਦਾਂ ਦਾ ਉਚਿਤ ਪ੍ਰਯੋਗ ਵੀ ਅਜੇ ਉਸਦੇ ਵਸੋਂ ਬਾਹਰ ਹੁੰਦਾ ਹੈ। ਸਿਖਲਾਈ ਦੇ ਦੁਹਰਾਅ ਭਰੇ ਦੌਰਾਂ ਵਿਚੋਂ ਗੁਜ਼ਰਦਿਆਂ ਸ਼ਬਦਾਂ ਦੇ ਸਰੂਪ ਅਤੇ ਵਾਕਾਂ ਵਿਚਲੀ ਨਿਸ਼ਚਤਾ ਸੌਖੇ ਤੋਂ ਔਖੇ ਜਾਣ ਅਤੇ ਅੱਗੇ ਵਧਣ ਦੇ ਵਰਤਾਰੇ ਨਾਲ ਸਪੱਸ਼ਟ ਹੁੰਦੀ ਜਾਂਦੀ ਹੈ। ਇੱਕ ਸ਼ਬਦੀ ਉਚਾਰਨਾਂ ਤੋਂ ਬਾਅਦ ਉਹ ਬਹੁ ਸ਼ਬਦੀ ਉਚਾਰਨਾਂ ਦੀ ਪ੍ਰਕਿਰਿਆ ਦੇ ਦੂਸਰੇ ਦੌਰ ਵਿੱਚ ਸ਼ਾਮਿਲ ਹੋ ਜਾਂਦਾ ਹੈ। ਮੁੱਢਲੀਆਂ ਹਾਲਤਾਂ ਵਿੱਚ ਸ਼ਬਦਾਂ ਦੀ ਤਰਤੀਬ ਟੁੱਟਵੀਂ ਅਤੇ ਉਚਾਰਣ ਵੀ ਠੀਕ ਨਹੀਂ ਹੁੰਦਾ ਹੈ। ਬਾਰ-ਬਾਰ ਦਾ ਅਮਲ ਵਾਕ ਬਣਤਰ ਦੀ ਇਕਹਿਰੀ ਇਕਾਈ ਸਿਖਲਾਈ ਵੱਲ ਉਸਦੇ ਕਦਮ ਲਿਜਾਂਦਾ ਹੈ ਜਿਸ ਤਰ੍ਹਾਂ ਪਹਿਲਾਂ ਉਹ ਇਤਨਾ ਹੀ ਕਰੇਗਾ 'ਮਾਂ ਅੰਬ' ਬਾਅਦ ਵਿੱਚ 'ਮਾਂ ਅੰਬ ਡੇਈਂ' ਤਾਂ ਫਿਰ ਸ਼ੁੱਧਤਾ ਹੋਰ ਵਧੇਗੀ 'ਡੇਈਂ' ਦੇਈਂ ਵਿੱਚ ਬਦਲ ਜਾਵੇਗਾ।

ਤਿੰਨ ਕੁ ਸਾਲਾਂ ਦਾ ਬਾਲ ਭਾਸ਼ਾ ਦੇ ਕਾਫੀ ਸਾਰੇ ਸ਼ਬਦ ਗ੍ਰਹਿਣ ਕਰ ਲੈਂਦਾ ਹੈ ਅਤੇ ਕਾਫੀ ਸਾਰੇ ਵਾਕ ਸ਼ੁੱਧ ਬੋਲਣ ਦੇ ਸਮਰੱਥ ਹੋ ਜਾਂਦਾ ਹੈ। ਉਸਦਾ ਸ਼ਬਦ ਭੰਡਾਰ ਤਕਰੀਬਨ 200 ਤੋਂ 300 ਸ਼ਬਦਾਂ ਤੱਕ ਦਾ ਹੋ ਜਾਂਦਾ ਹੈ। ਆਪਣੀਆਂ ਮੁੱਢਲੀਆਂ ਲੋੜਾਂ ਪੂਰੀਆਂ ਕਰਨ ਵਾਲੇ ਲੱਗਭਗ ਸਾਰੇ ਵਾਕ ਅਤੇ ਉਹਨਾਂ ਦੀ ਠੀਕ ਬਣਤਰ ਬਣਾਉਂਣ ਦੇ ਉਹ ਸਮਰੱਥ ਹੋ ਜਾਂਦਾ ਹੈ। ਬਾਲਗਾਂ ਦੁਆਰਾ ਕੁਝ ਵਰਤੇ ਜਾਂਦੇ ਮਿਆਰੀ ਵਾਕ ਵੀ ਉਸਦੀ ਬੋਲੀ ਦਾ ਹਿੱਸਾ ਬਣ ਜਾਂਦੇ ਹਨ। ਇਹੋ ਸਮਾਂ ਉਸਨੂੰ ਨਰਸਰੀ ਸਕੂਲਾਂ ਵਿੱਚ ਪਾਉਂਣ ਲਈ ਉਚਿਤ ਮੰਨਿਆ ਜਾਂਦਾ ਹੈ। ਹਾਣੀਆਂ ਵਿੱਚ ਵਿਚਰਣ ਦਾ ਖੁਲ੍ਹਾਪਣ ਉਸਦੀ ਭਾਸ਼ਾਈ ਸ਼ੁੱਧਤਾ ਲਈ ਹੋਰ ਵੀ ਲਾਹੇਵੰਦ ਹੋ ਜਾਂਦਾ ਹੈ।

ਇੱਕ ਗੱਲ ਧਿਆਨ ਵਿੱਚ ਰੱਖਣੀ ਬਣਦੀ ਹੈ ਕਿ ਬੱਚਿਆਂ ਦਾ ਸਰੀਰਕ ਤੇ ਦਿਮਾਗੀ ਵਿਕਾਸ ਕਈ ਹੋਰਨਾਂ ਤੇ ਨਿਰਭਰ ਕਰਦਾ ਹੈ। ਜਿੱਥੇ ਵਿਰਾਸਤ ਦਾ ਰੋਲ ਵੀ ਹੁੰਦਾ ਹੈ ਉਥੇ ਮਿਲਦੀ ਖੁਰਾਕ ਤੇ ਬੱਚੇ ਤੇ ਬੱਚੇ ਦੀ ਸਾਂਭ-ਸੰਭਾਲ ਵੀ ਮਹੱਤਤਾ ਰੱਖਦੇ ਹਨ। ਸੋ ਸਾਰੇ ਬੱਚਿਆਂ ਵਿੱਚ ਹਮ-ਉਮਰ ਦੇ ਹੋਣ ਤੇ ਵੀ ਬੋਲੀ ਅਤੇ ਲਿਖਣ ਕਲਾ ਦਾ ਵਿਕਾਸ ਵਖਰੇਵੇਂ ਵਾਲਾ ਹੋਵੇਗਾ। ਸਮਾਜਿਕ ਮਹੌਲ ਵੀ ਉਸਦੇ ਵਿਕਾਸ ਵਿੱਚ ਮਹੱਤਵਪੂਰਨ ਤੱਤ ਹੈ। ਮਾਤਾ-ਪਿਤਾ ਅਤੇ ਹੋਰ ਪ੍ਰੀਵਾਰਕ ਮੈਂਬਰਾਂ ਤੋਂ ਇਲਾਵਾ ਆਲੇ ਦੁਆਲੇ ਵਿੱਚ ਵਰਤੀ ਜਾਂਦੀ ਅਸ਼ੁੱਧ ਸ਼ਬਦਾਂਵਲੀ ਉਸ ਅੰਦਰ ਵੀ ਭਾਸ਼ਾਈ ਅਸ਼ੁੱਧਤਾ ਪੈਦਾ ਕਰੇਗੀ। ਜਿਸ ਤਰ੍ਹਾਂ ਕਿ ਪਹਿਲਾਂ ਹੀ ਕਿਹਾ ਗਿਆ ਹੈ ਕਿ ਬੱਚਾ ਨਕਲ ਕਰਦਾ ਹੈ। ਠੀਕ ਅਤੇ ਗਲਤ ਹੋਣ ਦਾ

ਸੰਕਲਪ ਤਾਂ ਬੌਧਿਕ ਵਿਕਾਸ ਦੇ ਅਗਲੇ ਪੜਾਅ ਵਿੱਚ ਹੁੰਦਾ ਹੈ ਜਾਂ ਉਚਿਤ ਸਿਖਲਾਈ ਦੁਆਰਾ। ਮਾਤਾ-ਪਿਤਾ ਜਾਂ ਹੋਰ ਮੈਂਬਰਾਂ ਦੁਆਰਾ ਲਾਡਲੀ ਭਾਸ਼ਾ ਵੀ ਬੱਚੇ ਦੀ ਭਾਸ਼ਾਈ ਸ਼ੁਧਤਾ ਵਿੱਚ ਰੁਕਵਟ ਬਣਦੀ ਹੈ।

**ਬੱਚੇ ਅੰਦਰਲੀ ਬੌਧਿਕਤਾ, ਭਾਸ਼ਾ ਅਤੇ ਲਿਖਣ ਕਲਾ**

ਵਿਰਾਸਤ ਦੇ ਕਾਰਨਾ ਦੀ ਭਿੰਨਤਾ ਕਰਕੇ ਬੌਧਿਕ ਭਿੰਨਤਾ ਵੀ ਬਣੀ ਰਹਿੰਦੀ ਹੈ ਜਿਹੜੀ ਬੱਚੇ ਦੇ ਭਾਸ਼ਾਈ ਅਤੇ ਲਿਖਣ ਕਲਾ ਦੀ ਸਿਖਲਾਈ ਦੇ ਵਰਤਾਰੇ ਨੂੰ ਪ੍ਰਭਾਵਿਤ ਕਰਦੀ ਹੈ। ਮਨੋਵਿਗਿਾਨੀਆਂ ਨੇ ਤਾਂ ਬੱਚੇ ਦੇ ਸੈਕਸ ਨੂੰ ਵੀ ਮਹੱਤਵ ਦਿੱਤਾ ਹੈ। ਉਹਨਾਂ ਅਨੁਸਾਰ ਲੜਕੀਆਂ ਲੜਕਿਆਂ ਨਾਲੋਂ ਤੇਜ਼ੀ ਨਾਲ ਬੋਲਣਾ ਸਿਖਦੀਆਂ ਹਨ। ਲੰਬੇ ਵਾਕ ਬੋਲਣ ਵਿੱਚ ਵੀ ਉਹ ਜਲਦੀ ਮੁਹਾਰਤ ਹਾਸਲ ਕਰ ਲੈਂਦੀਆਂ ਹਨ। ਉਹ ਲੜਕਿਆਂ ਦੇ ਮੁਕਾਬਲੇ ਜਲਦੀ ਹੀ ਵਧੇਰੇ ਸ਼ਬਦ ਭੰਡਾਰ ਇੱਕਤਰ ਕਰਨ ਦੇ ਸਮਰੱਥ ਹੋ ਜਾਂਦੀਆਂ ਹਨ। ਇਸ ਸਬੰਧੀ ਇਹ ਵੀ ਦੱਸਣਾ ਜਰੂਰੀ ਹੈ ਕਿ ਉਹਨਾਂ ਦਾ ਉਚਾਰਣ ਵੀ ਲੜਕਿਆਂ ਦੇ ਮੁਕਾਬਲੇ ਜਲਦੀ ਸ਼ੁੱਧ ਹੋ ਜਾਂਦਾ ਹੈ। ਇਸ ਤੱਥ ਦੀ ਪੁਸ਼ਟੀ ਸਰੀਰਕ ਵਿਗਿਆਨੀਆਂ ਨੇ ਵੀ ਕੀਤੀ ਹੈ। ਉਹਨਾਂ ਅਨੁਸਾਰ ਲੜਕੀਆਂ ਦਾ ਸਰੀਰਕ ਵਿਕਾਸ ਅਤੇ ਵਾਧਾ ਲੜਕਿਆਂ ਦੇ ਮੁਕਾਬਲੇ ਪਹਿਲਾਂ ਪੂਰਾ ਹੋ ਜਾਂਦਾ ਹੈ। ਭਾਰਤ ਵਰਗੇ ਗਰਮ ਮੁਲਕ ਅੰਦਰ ਲੜਕੀਆਂ ਦੇ ਸਾਰੇ ਸਰੀਰਕ ਪ੍ਰਬੰਧ 12 ਸਾਲਾਂ ਦੀ ਆਯੂ ਤੱਕ ਪੂਰੇ ਜ਼ੋਬਨ ਤੇ ਆ ਜਾਂਦੇ ਹਨ ਜਦੋਂ ਕਿ ਲੜਕਿਆਂ ਨੂੰ ਲਗਭਗ 14 ਸਾਲ ਪੂਰੇ ਕਰਨੇ ਪੈਂਦੇ ਹਨ। ਸਰੀਰਕ ਵਿਕਾਸ ਨਾਲ ਦਿਮਾਗੀ ਵਿਕਾਸ ਤੇ ਵਾਧਾ ਵੀ ਜੁੜਿਆ ਹੈ।

ਪੜ੍ਹੇ ਲਿਖੇ ਮਾਪਿਆਂ ਦੇ ਬੱਚੇ ਘਰ ਅੰਦਰ ਇਕੱਲੀ ਸ਼ੁੱਧ ਭਾਸ਼ਾ ਦੀ ਮੌਜੂਦਗੀ ਕਾਰਣ ਜਲਦੀ ਹੀ ਸ਼ੁੱਧਤਾ ਹਾਸਲ ਕਰ ਜਾਂਦੇ ਹਨ। ਉਹਨਾਂ ਦਾ ਬੌਧਿਕ ਵਿਕਾਸ ਵੀ ਠੀਕ ਦਿਸ਼ਾ ਵੱਲ ਅੱਗੇ ਵਧਦਾ ਜਾਂਦਾ ਹੈ। ਬੋਲਣ ਦੀ ਪ੍ਰਕਿਰਿਆ ਵਿਚਲੀ ਸ਼ੁੱਧਤਾ ਕਾਰਣ ਉਹਨਾਂ ਦੀ ਲਿਖਣ ਕਲਾ ਦੀ ਸ਼ੁੱਧਤਾ ਵੀ ਠੀਕ ਦਿਸ਼ਾ ਵੱਲ ਅੱਗੇ ਵਧਦੀ ਜਾਂਦੀ ਹੈ।

ਉਪਰੋਕਤ ਸਾਰੇ ਵਿਵਰਣ ਤੋਂ ਅਸੀਂ ਬੱਚਿਆਂ ਨੂੰ ਤਿੰਨ ਵਰਗਾਂ ਵਿੱਚ ਵੰਡ ਸਕਦੇ ਹਾਂ-ਪਛੜੇ, ਦਰਮਿਆਨੇ ਅਤੇ ਨਿਪੁੰਨ। ਅਧਿਆਪਕ ਦਾ ਇਹਨਾਂ ਤਿੰਨਾਂ ਵਰਗਾਂ ਨਾਲ ਵਾਹ ਪੈਂਦਾ ਹੈ। ਸੋ ਜਿਥੇ ਉਸਨੂੰ ਬੱਚੇ ਦੀ ਵੰਸ਼ਕ ਸਥਿਤੀ ਦਾ ਪਤਾ ਹੋਵੇ ਉਥੇ ਉਸਦੀਆਂ ਸਮਾਜਿਕ ਪ੍ਰਸਥਿਤੀਆਂ ਬਾਰੇ ਵੀ ਜਾਣਕਾਰੀ ਹੋਵੇ। ਉਹ ਕਦੇ ਵੀ ਸਾਰਿਆਂ ਨੂੰ ਇਕੋ ਰੱਸੇ ਨਹੀਂ ਬੰਨ੍ਹ ਸਕਦਾ। ਸਜ਼ਾ ਵਰਤਾਰਾ ਕਿਸੇ ਵੀ ਤਰ੍ਹਾਂ ਪਛੜਿਆਂ ਨੂੰ ਨਿਪੁੰਨਾਂ ਦਾ ਮੁਕਬਲਾ ਕਰਨ ਦੇ ਸਮਰੱਥ ਨਹੀਂ ਬਣਾ ਸਕਦਾ। ਬੌਧਿਕ ਵਰਗਾਂ ਦਾ ਨਿਖੇੜਾ ਕਰਨਾ ਅਤਿ ਜ਼ਰੂਰੀ

ਹੈ। ਪਛੜੇ ਬੱਚਿਆਂ ਦੀ ਉਚਿਤ ਭਾਸ਼ਾਈ ਅਤੇ ਲਿਖਣ ਸਿਖਲਾਈ ਲਈ ਅਤੀ ਜ਼ਰੂਰੀ ਹੈ ਕਿ ਉਹ ਦੂਸਰਿਆਂ ਦੇ ਮੁਕਾਬਲੇ ਵਧੇਰੇ ਦੁਹਰਾਅ ਭਰੇ ਅਮਲਾਂ ਵਿਚੋਂ ਗੁਜ਼ਰਨ। ਜੇ ਉਹਨਾਂ ਲਈ ਵੱਖਰਾ ਪ੍ਰਬੰਧ ਹੋ ਸਕੇ ਤਾਂ ਹੋਰ ਵਧੇਰੇ ਸਾਰਥਿਕ ਹੋਵੇਗਾ। ਨਿਪੁੰਨ ਬੱਚਿਆਂ ਲਈ ਹੋਰ ਅਗਲੇਰੀ ਸਿਖਲਾਈ ਦੀ ਲੋੜ ਹੁੰਦੀ ਹੈ। ਪੱਛੜੇ ਬੱਚਿਆਂ ਨਾਲ ਕਦਮ ਮਿਲਾ ਕੇ ਤੋਰਨ ਨਾਲ ਉਹਨਾਂ ਦੇ ਹੁਨਰ ਤੇ ਅੰਕੁਸ਼ ਲੱਗੇਗਾ। ਉਹਨਾਂ ਦੇ ਪੂਰੀ ਤਰ੍ਹਾਂ ਖਿੜਨ ਵਿੱਚ ਪਛੜੇਵਾਂ ਆਵੇਗਾ। ਸੋ ਉਹਨਾਂ ਦੀ ਵਿਕਾਸ ਗਤੀ ਨੂੰ ਮਾਪਦਿਆਂ ਲੋੜੀਂਦੀ ਰਫਤਾਰ ਨੂੰ ਨਿਰਖਦਿਆਂ ਸਿਖਲਾਈ ਪੈਟਰਨਾਂ ਵਿੱਚ ਅਦਲਾ-ਬਦਲੀ ਕਰਦਿਆਂ ਤੇਜ਼ੀ ਲਿਆਉਣੀ ਪਵੇਗੀ।

ਬਹੁ-ਭਾਸ਼ੀ ਮਹੌਲ ਵਿੱਚ ਵਿਚਰਨ ਵਾਲੇ ਬੱਚਿਆਂ ਨੂੰ ਕੁਝ ਤਣਾਅ ਭਰੀ ਸਥਿਤੀ ਵਿਚੋਂ ਗੁਜ਼ਰਨਾ ਪੈਂਦਾ ਹੈ। ਇਸਦਾ ਬੱਚਿਆਂ ਦੀ ਭਾਸ਼ਾਈ ਸ਼ੁੱਧਤਾ ਤੇ ਵੀ ਪ੍ਰਭਾਵ ਪੈਣਾ ਲਾਜ਼ਮੀ ਹੈ। ਜਦ ਘਰ ਅੰਦਰ ਮਾਤਰ ਭਾਸ਼ਾ ਹੋਰ ਹੈ ਅਤੇ ਬਾਹਰ ਕਿਸੇ ਹੋਰ ਭਾਸ਼ਾ ਨਾਲ ਉਸਦਾ ਵਾਹ ਪੈਂਦਾ ਹੈ ਤਾਂ ਅਜਿਹੇ ਸਮੇਂ ਬੱਚਾ ਦੋਹਰੇਪਣ ਅਤੇ ਦੁਚਿੱਤੀ ਭਰੀਆਂ ਸਥਿਤੀਆਂ ਵਿੱਚੋਂ ਗੁਜ਼ਰਦਾ ਹੈ। ਆਪਣੇ ਮਾਤਰ ਭਾਸ਼ਾਈ ਖਿੱਤਿਆਂ ਤੋਂ ਦੂਰ ਵਸਦੇ ਪ੍ਰੀਵਾਰਾਂ ਵਿਚਲੇ ਬੱਚੇ ਅਕਸਰ ਇਹ ਸੰਤਾਪ ਭੁਗਤਦੇ ਹਨ। ਬਦੇਸ਼ਾਂ ਵਿੱਚ ਵਸਦੇ ਪ੍ਰੀਵਾਰਾਂ ਵਿਚਲੇ ਬੱਚਿਆਂ ਦੇ ਅਧਿਐਨ ਤੋਂ ਭਾਸ਼ਾਈ ਅਸ਼ੁਧਤਾ ਦੇ ਅਨੇਕਾਂ ਪ੍ਰਮਾਣ ਲਏ ਜਾ ਸਕਦੇ ਹਨ।

**ਅਖੀਰ ਤੇ ਅਸੀਂ ਸੰਖੇਪ ਵਿੱਚ ਕੁਝ ਮੋਟੇ ਤੱਥਾਂ ਦਾ ਦੁਹਰਾਅ ਕਰ ਸਕਦੇ ਹਾਂ**

1. ਬੱਚੇ ਦੇ ਸਰੀਰਕ ਵਿਕਾਸ ਨੂੰ ਉਸਦੀ ਵਿਰਸਤ ਪ੍ਰਭਾਵਤ ਕਰਦੀ ਹੈ ਜੋ ਮੋੜਵੇਂ ਰੂਪ ਵਿੱਚ ਬੱਚੇ ਦੇ ਭਾਸ਼ਾਈ ਅਤੇ ਲਿਖਣ ਕਲਾ ਵਰਗੇ ਵਰਤਾਰਿਆਂ ਤੇ ਅਸਰ ਪਾਉਂਦਾ ਹੈ।
2. ਬੱਚੇ ਦਾ ਬੌਧਿਕ ਪੱਧਰ ਵੰਸ਼ਕ ਹੁੰਦਾ ਹੈ। ਬੌਧਿਕ ਪੱਧਰ ਵਿਚਲੀ ਭਿੰਨਤਾ ਭਾਸ਼ਾ ਤੇ ਲਿਖਣ ਕਲਾ ਦੀ ਸਿਖਲਾਈ ਦਰ ਨੂੰ ਪ੍ਰਭਾਵਿਤ ਕਰਦੀ ਹੈ।
3. ਲੜਕੀਆਂ ਦਾ ਸਰੀਰਕ ਵਿਕਾਸ ਪਹਿਲਾਂ ਹੋਣ ਕਾਰਣ ਲੜਕਿਆਂ ਦੇ ਮੁਕਾਬਲੇ ਉਹ ਜਲਦੀ ਭਾਸ਼ਕ ਸ਼ੁੱਧਤਾ ਅਤੇ ਸ਼ਬਦੀ ਭੰਡਾਰ ਹਾਸਲ ਕਰ ਲੈਂਦੀਆਂ ਹਨ।
4. ਬਹੁ-ਭਾਸ਼ੀ ਮਹੌਲ ਬੱਚੇ ਅੰਦਰ ਤਣਾਅ ਭਰੀ ਸਥਿਤੀ ਪੈਦਾ ਕਰਦਾ ਹੈ ਜਿਸ ਦਾ ਮੋੜਵੇਂ ਰੂਪ ਵਿੱਚ ਭਾਸ਼ਾਈ ਸ਼ੁੱਧਤਾ ਅਤੇ ਲਿਖਣ ਕਲਾ ’ਤੇ ਅਨੁਪਾਤਕ ਅਸਰ ਪੈਂਦਾ ਹੈ।

ਅਧਿਆਏ-11

## ਬੱਚੇ ਦਾ ਵਿਵਹਾਰਕ ਵਿਕਾਸ

ਜਦ ਕਈ ਵਾਰ ਸਾਡੀਆਂ ਸਧਾਰਣ ਮੀਟਿੰਗਾਂ ਅੰਦਰ ਕਿਸੇ ਵਿਅਕਤੀ ਦੇ ਵਿਵਹਾਰ ਦੀ ਗੱਲ ਛਿੜਦੀ ਹੈ ਤਾਂ ਉਸਦੇ ਵਿਵਹਾਰ ਨਾਲ ਸਬੰਧਤ ਅਨੇਕਾਂ ਨੁਕਤਿਆਂ ਤੇ ਵੀ ਸਾਡੀ ਨਜ਼ਰ ਚਲੀ ਜਾਂਦੀ ਹੈ। ਜਿੰਨਾ ਕੁ ਅਸੀਂ ਉਸਦੇ ਪਿਛੋਕੜ ਬਾਰੇ ਜਾਣਦੇ ਹਾਂ ਉਸ ਬਾਰੇ ਵੀ ਵਿਵਹਾਰ ਨਾਲ ਜੋੜਕੇ ਚਰਚਾ ਚਲਦੀ ਹੈ। ਮੀਟਿੰਗ ਦੇ ਇਸ ਵਕਤੇ ਤੇ ਅਸੀਂ ਕਿਸੇ ਨਾ ਕਿਸੇ ਸਿੱਟੇ ਤੇ ਅਪੜਨ ਦੀ ਗੱਲ ਤੱਕ ਅੱਪੜ ਜਾਂਦੇ ਹਾਂ ਭਾਵ ਅਸੀਂ ਉਸ ਵਿਅਕਤੀ ਦੇ ਵਿਵਹਾਰ ਦੇ ਵਧੀਆ, ਸਧਾਰਨ ਜਾਂ ਫਿਰ ਘਟੀਆ ਹੋਣ ਦਾ ਫਤਵਾ ਦੇ ਦਿੰਦੇ ਹਾਂ। ਕਈ ਮੀਟਿੰਗ ਵਿੱਚ ਹਾਜ਼ਰ ਵਿਅਕਤੀ ਤਾਂ ਉਸਦੇ ਵਿਵਹਾਰ ਤੋਂ ਅੱਕੇ ਹੋਣ ਕਾਰਣ ਉਸ ਪ੍ਰਤੀ ਨਫਰਤ ਦਾ ਵਿਵਹਾਰ ਕਰਦੇ ਹਨ ਜਾਂ ਫਿਰ ਵਧੀਆ ਹੋਣ ਕਾਰਣ ਪ੍ਰਸ਼ੰਸ਼ਾ ਭਰੇ ਸ਼ਬਦਾਂ ਦੀ ਝੜੀ ਲਾ ਦਿੰਦੇ ਹਨ। ਇਸਤੋਂ ਪਹਿਲਾਂ ਕਿ ਅਸੀਂ ਕਿਸੇ ਵਿਅਕਤੀ ਦੇ ਵਿਵਹਾਰ ਦੇ ਵਧੀਆ ਜਾਂ ਘਟੀਆ ਹੋਣ ਦੇ ਕਾਰਨਾਂ ਬਾਰੇ ਵਿਚਾਰ ਕਰੀਏ ਸਾਨੂੰ ਚਾਹੀਦਾ ਹੈ ਕਿ ਅਸੀਂ ਪਹਿਲਾਂ ਇਹ ਸਮਝੀਏ ਕਿ ਵਿਵਹਾਰ ਕੀ ਹੁੰਦਾ ਹੈ ? ਵਿਵਹਾਰ ਤੋਂ ਕੀ ਅਰਥ ਹੈ ?

*ਵਿਵਹਾਰ ਦਾ ਅਰਥ :* ਸਾਧਾਰਣ ਸ਼ਬਦਾਂ ਵਿੱਚ ਅਸੀਂ ਕਿਸੇ ਵੀ ਸਖਸ਼ ਦੇ ਵਰਤਾਓ ਤੋਂ ਲੈਂਦੇ ਹਾਂ। ਭਾਵ ਉਹ ਦੂਸਰਿਆਂ ਨਾਲ ਵਿਚਰਦਿਆਂ, ਵਰਤਦਿਆਂ, ਲੈਣ-ਦੇਣ ਕਰਦਿਆਂ ਕਿਹੋ ਜਿਹਾ ਭੁਗਤਦਾ ਹੈ, ਕਿਸ ਤਰ੍ਹਾਂ ਨਿਭਦਾ ਹੈ, ਉਸਦੀ ਬੋਲਚਾਲ ਦੀ ਸ਼ੈਲੀ ਕਿਹੋ ਜਿਹੀ ਹੈ ਇਹ ਸਭ ਉਸਦੇ ਵਿਵਹਾਰ ਦੇ ਲੱਛਣ ਹੀ ਹਨ। ਵਿਵਹਾਰ ਬਾਰੇ ਬਾਹਰੀ ਅਤੇ ਅੰਦਰੂਨੀ ਤੱਤਾਂ ਜਿਹੜੇ ਉਸਦੇ ਸੰਪਰਕ ਵਿੱਚ ਜਾਂ ਨੇੜਤਾ ਵਿੱਚ ਹੁੰਦੇ ਹਨ ਵੱਲ ਪ੍ਰਗਟਾਈ ਰੁਚੀ ਜਾਂ ਝੁਕਾਅ ਹੈ, ਕਿਸੇ ਸਥਿਤੀ ਪ੍ਰਤੀ ਅਪਣਾਈ ਪਹੁੰਚ, ਸਮਝ ਅਤੇ ਪਰਖ ਕਰਨ ਦਾ ਤਰੀਕਾ ਹੈ। ਕਿਸੇ ਸਥਿਤੀ ਪ੍ਰਤੀ ਉਸਦਾ ਪ੍ਰਤੀਕਰਮ ਕਿਹੋ ਜਿਹਾ ਹੈ ਉਹ ਕਿਸ ਤਰ੍ਹਾਂ ਦੇ ਜਜ਼ਬਾਤ ਪ੍ਰਗਟ ਕਰਦਾ ਹੈ। ਬਾਹਰੀ ਤਰੰਗ ਪ੍ਰਤੀ ਉਹ ਕਿੰਨੀ ਕੁ ਤੀਬਰਤਾ ਨਾਲ ਆਪਣਾ ਪ੍ਰਤੀਕਰਮ ਕਰਦਾ ਹੈ ਆਦਿ ਵਿਵਹਾਰ ਦੇ ਸੁਭਾਵਿਕ ਪ੍ਰਗਟ ਕੀਤੇ ਲੱਛਣ ਹੁੰਦੇ ਹਨ।

*ਕੀ ਇਹ ਸੰਭਵ ਹੈ ਕਿ ਕੋਈ ਵਿਅਕਤੀ ਆਪਣੇ ਵਿਵਹਾਰ ਦੇ ਕਾਰਨਾਂ ਬਾਰੇ ਜਾਣਦਾ ਹੋਵੇ ?*

ਇਹ ਜਰੂਰੀ ਨਹੀਂ ਕਿ ਹਰ ਵਿਅਕਤੀ ਮਨੋਵਿਗਿਆਨ ਬਾਰੇ ਆਪਣੀ ਸਮਝ

ਰੱਖਦਾ ਹੋਵੇ ਅਤੇ ਆਪਣੇ ਵਿਵਹਾਰ ਦੇ ਸਥਾਈਪੁਣੇ ਬਾਰੇ ਕਾਰਨਾਂ ਦੀ ਤਹਿ ਤੱਕ ਜਾਂਦਾ ਹੋਵੇ। ਵਿਵਹਾਰ ਦੀ ਉਸਾਰੀ ਇੱਕ ਜਾਂ ਦੋ ਸਾਲਾਂ ਵਿੱਚ ਨਹੀਂ ਹੁੰਦੀ, ਇਸਦਾ ਵੀ ਹੋਰ ਵਰਤਾਰਿਆਂ (ਸਰੀਰਕ ਪ੍ਰਕਿਰਿਆਵਾਂ) ਵਾਂਗ ਸਰਲ ਤੋਂ ਗੁੰਝਲਦਾਰ ਵੱਲ ਵਿਕਾਸ ਹੁੰਦਾ ਹੈ। ਵਿਵਹਾਰ ਦੀ ਉਸਾਰੀ ਬਚਪਨ ਦੇ ਮੁਢਲੇ ਵਿਕਾਸ ਤੋਂ ਹੀ ਅਰੰਭ ਹੋ ਜਾਂਦੀ ਹੈ। ਵਿਵਹਾਰ ਦੇ ਸਿਰਜਣ ਵਿੱਚ ਮਾਪੇ, ਸਰਪ੍ਰਸਤਾਂ, ਅਧਿਆਪਕਾਂ ਆਦਿ ਤੋਂ ਇਲਾਵਾ ਬੱਚੇ ਦੇ ਸੰਗੀ ਸਾਥੀਆਂ ਦਾ ਵੀ ਅਹਿਮ ਰੋਲ ਹੁੰਦਾ ਹੈ। ਬੱਚੇ ਦੇ ਬੁਰੇ ਅਤੇ ਚੰਗੇ ਵਿਵਹਾਰ ਦੀ ਜ਼ਿੰਮੇਵਾਰੀ ਤੋਂ ਇਹ ਪਾਸੇ ਨਹੀਂ ਹਟ ਸਕਦੇ। ਇਸਨੂੰ ਸਿਰਜਣ ਲਈ ਇਹ ਸਭ ਦਾ ਰਵੱਈਆ ਖਾਸ ਪ੍ਰਭਾਵ ਛੱਡਦਾ ਹੈ। ਬੱਚੇ ਅੰਦਰਲੀਆਂ ਰੁਚੀਆਂ ਅਤੇ ਕਰੁਚੀਆਂ, ਹਿੱਤ, ਲੋੜਾਂ ਆਦਿ ਦਾ ਇਸ ਨੂੰ ਸਿਰਜਣ ਵਿੱਚ ਇੱਕ ਖਾਸ ਆਧਾਰ ਹੁੰਦਾ ਹੈ।

ਬੱਚਾ ਦਿਨ-ਪ੍ਰਤੀ-ਦਿਨ ਦੀਆਂ ਆਪਣੀਆਂ ਅਤੇ ਦੂਸਰਿਆਂ ਦੀਆਂ ਗਤੀ-ਵਿਧੀਆਂ ਤੋਂ ਸੁਤੇਸਿਧ ਅਣਜਾਣਿਆ ਹੀ ਪ੍ਰਭਾਵਤ ਹੁੰਦਾ ਰਹਿੰਦਾ ਹੈ। ਘਰ, ਸਕੂਲ, ਕੰਮ ਕਰਨ ਦੀ ਥਾਂ, ਸਮਾਜਿਕ ਸਮੂਹ ਜਿਨ੍ਹਾਂ ਵਿੱਚ ਉਹ ਵਿਚਰਦਾ ਹੈ, ਸੰਚਾਰ ਦੇ ਵੱਖ-ਵੱਖ ਸਾਧਨ ਜਿਸ ਤਰ੍ਹਾਂ ਟੈਲੀਵਿਜ਼ਨ, ਰੇਡੀਓ, ਟੇਪ-ਰਿਕਾਰਡਜ਼, ਰਸਾਲੇ, ਫਿਲਮਾਂ, ਕਿਤਾਬਾਂ ਆਦਿ ਉਸਦੇ ਵਿਵਹਾਰ ਨੂੰ ਸੁਤੇਸਿਧ (Spontaneously) ਉਸਾਰਦੇ ਜਾਂਦੇ ਹਨ ਭਾਵ ਨਿਰਧਾਰਤ ਕਰਦੇ ਜਾਂਦੇ ਹਨ। ਉਹ ਅਚੇਤ ਬੱਸ ਇੱਕ ਖਾਸ ਕਿਸਮ ਦੇ ਵਿਵਹਾਰ ਨੂੰ ਸਥਾਈ ਰੂਪ ਵਿੱਚ ਅਪਣਾਉਂਦਾ ਜਾਂਦਾ ਹੈ। ਬਾਲਗ ਹੋਣ ਤੇ ਜੇ ਉਸਦੇ ਇਸ ਵਿਵਹਾਰ ਪ੍ਰਤੀ ਸੁਆਲ ਕੀਤਾ ਜਾਵੇ ਉਹ ਇਸ ਸਬੰਧੀ ਠੀਕ ਉਤਰ ਦੇਣ ਦੇ ਅਸਮਰਥ ਹੁੰਦਾ ਹੈ।

ਸਾਰੇ ਸੰਚਾਰ ਸਾਧਨ ਬੱਚੇ ਦੇ ਹਿੱਤਾਂ, ਭਾਵਨਾਵਾਂ, ਵਿਚਾਰਾਂ, ਸੋਚਾਂ ਆਦਿ ਨੂੰ ਪ੍ਰਭਾਵਿਤ ਕਰਦੇ ਹਨ। ਕਈ ਸੰਚਾਰ ਸਾਧਨ ਤਾਂ ਬਹੁਤ ਹੀ ਤੀਬਰ ਅਸਰ ਛੱਡਦੇ ਹਨ ਜਿਸ ਤਰ੍ਹਾਂ ਟੈਲੀਵਿਜ਼ਨ ਤੇ ਫਿਲਮਾਂ। ਜੋ ਫਿਲਮਾਂ ਅਤੇ ਟੈਲੀ-ਪ੍ਰੋਗਰਾਮ ਬੱਚੇ ਦੇ ਹਿੱਤਾਂ ਦੇ ਅਨੁਕੂਲ ਬੈਠਦੇ ਹਨ ਉਹ ਉਸਦੇ ਵਿਵਹਾਰ ਅੰਦਰ ਬਹੁਤ ਹੀ ਤੇਜ਼ੀ ਨਾਲ ਤਬਦੀਲੀ ਲਿਆਉਂਦੇ ਹਨ। ਆਪਣਾ ਬਦਲਦੇ ਹਿੱਤਾਂ, ਲੋੜਾਂ ਆਦਿ ਅਨੁਸਾਰ ਉਹ ਵਿਵਹਾਰ ਰੁਝਾਨ ਬਦਲਦਾ ਹੀ ਰਹਿੰਦਾ ਹੈ।

ਭਾਵੇਂ ਆਮ ਲੋਕਾਂ ਵਿੱਚ ਇਹ ਧਾਰਨਾ ਪਾਈ ਜਾਂਦੀ ਹੈ ਕਿ ਜਿਸ ਵਿਅਕਤੀ ਨੇ ਇੱਕ ਵਾਰ ਜੋ ਵਿਵਹਾਰ ਅਪਣਾ ਲਿਆ ਭਾਵ ਆਦਤ ਬਣਾ ਲਈ ਉਹ ਬਦਲਦੀ ਨਹੀਂ। ਪ੍ਰੰਤੂ ਇਸ ਵਿੱਚ ਥੋੜੀ ਸੋਧ ਕਰ ਲੈਣੀ ਚਾਹੀਦੀ ਹੈ ਕਿ ਵਿਵਹਾਰ ਹਾਲਤਾਂ ਅਤੇ ਮਹੌਲ ਨਾਲ ਬਦਲ ਜਾਂਦੇ ਹਨ ਪ੍ਰੰਤੂ ਸਥਾਈ ਵਿਵਹਾਰ ਵਿੱਚ ਇਕ ਦਮ ਤਬਦੀਲੀ ਸੰਭਵ ਨਹੀਂ।

ਇਸਦੇ ਬਦਲਣ ਲਈ ਵੀ ਇੱਕ ਖਾਸ ਪ੍ਰਕਿਰਿਆ ਦੇ ਦੌਰ ਵਿੱਚੋਂ ਗੁਜ਼ਰਨਾ ਪਵੇਗਾ।

ਸੋ ਜ਼ਰੂਰੀ ਹੈ ਕਿ ਅਸੀਂ ਬੱਚਿਆਂ ਦੇ ਸਮਾਜਿਕ ਵਿਵਹਾਰ ਦੀ ਉਸਾਰੀ ਲਈ ਮੁੱਢ ਤੋਂ ਹੀ ਉਹਨਾਂ ਵੱਲ ਖਾਸ ਧਿਆਨ ਦੇਈਏ। ਸਥਾਈ ਵਿਵਹਾਰ ਬਣ ਜਾਣ ਦੀ ਹਾਲਤ ਵਿੱਚ ਯੋਗ ਤਬਦੀਲੀ ਕਰਨੀ ਵਧੇਰੇ ਕਠਿਨ ਹੋ ਜਾਵੇਗੀ ਜਾਂ ਕਈ ਵਾਰ ਅਸੰਭਵ ਬਣ ਜਾਂਦੀ ਹੈ। ਬਚਪਨ ਸਮੇਂ ਬੱਚੇ ਦੇ ਹਿੱਤ ਬੜੀ ਤੇਜੀ ਨਾਲ ਬਦਲਦੇ ਰਹਿੰਦੇ ਹਨ ਜਿਸ ਕਾਰਣ ਉਸ ਅੰਦਰ ਮਾਨਸਿਕ ਤਬਦੀਲੀਆਂ ਦਾ ਤਿੱਖਾ ਦੌਰ ਚੱਲਦਾ ਹੈ। ਅਸੀਂ ਬੱਚੇ ਦੇ ਜ਼ਾਇਜ ਹਿੱਤਾਂ ਦੀ ਪੂਰਤੀ ਸਮੇਂ ਸਿਰ ਕਰਕੇ ਉਸਤੇ ਆਪਣੇ ਸਮਾਜਿਕ ਵਿਵਹਾਰ ਦੀ ਛਾਪ ਲਾਉਂਦੇ ਰਹੀਏ। ਬੱਚੇ ਦੇ ਨਜ਼ਾਇਜ ਹਿੱਤਾਂ ਬਾਰੇ ਉਸਨੂੰ ਸੁਚੇਤ ਕਰੀਏ ਅਤੇ ਤਰਕ ਦੇ ਅਧਾਰਤ ਮਿੱਠੀ ਭਾਸ਼ਾ ਰਾਹੀਂ ਉਸਦੇ ਗਲਤ ਹੋਣ ਦਾ ਅਹਿਸਾਸ ਕਰਾਈਏ। ਇਹ ਮਨੋਵਿਗਿਆਨਕ ਸਚਾਈ ਹੈ ਕਿ ਸਖ਼ਤੀ ਨਾਲੋਂ ਪਿਆਰ ਰਾਹੀਂ ਤੁਸੀਂ ਉਸਦੇ ਵਿਵਹਾਰ ਵਿੱਚ ਜਲਦੀ ਤਬਦੀਲੀ ਕਰਨ ਦੇ ਸਮਰੱਥ ਹੋ ਜਾਵੋਂਗੇ।

ਲੁਧਿਆਣੇ ਵਿੱਚ ਵਸਦੀ 33 ਸਾਲਾ ਵਿਆਹੁਤਾ ਇਸਤਰੀ ਦੇ ਲੜਾਕੂ ਵਿਵਹਾਰ ਸਬੰਧੀ ਜਦ ਉਸਦੇ ਸਮੁੱਚੇ ਕੰਮ ਦੀ ਪੜਤਾਲ ਵਿੱਚੋਂ ਗੁਜ਼ਰਿਆ ਗਿਆ ਤਾਂ ਇਸ ਸਬੰਧੀ ਅਨੇਕਾਂ ਮਜ਼ਬੂਤ ਤੱਥਾਂ ਦੀ ਜੜ੍ਹ, ਉਸਦੇ ਬਚਪਨ ਵਿੱਚ ਪਈ ਸੀ। ਮਾਂ ਨਾਲ ਉਸਨੂੰ ਸਖ਼ਤ ਨਫ਼ਰਤ ਸੀ ਅਤੇ ਬਹੁਤ ਤਿੱਖੀ ਗਾਲੀ-ਗਲੋਚ ਤੇ ਉਤਰ ਕੇ ਉਹ ਮਾਂ ਨੂੰ ਕੋਸਦੀ ਸੀ। ਜਿਸ ਤਰ੍ਹਾਂ ਸਾਡੇ ਸਮਾਜ (ਭਾਰਤੀ ਸਮਾਜ) ਅੰਦਰ ਇਸਤਰੀ ਦਾ ਪਾਲਣ-ਪੋਸ਼ਣ ਜਨਮ ਤੋਂ ਹੀ ਠੀਕ ਤਰ੍ਹਾਂ ਨਹੀਂ ਕੀਤਾ ਗਿਆ ਹੁੰਦਾ ਹੈ ਅਤੇ ਉਸਦੇ ਜਨਮ ਸਮੇਂ ਹੀ ਮਾਪੇ ਉਦਾਸੀਨ ਨਜ਼ਰੀਆ ਰੱਖਦੇ ਹਨ ਤਾਂ ਅਜਿਹੇ ਸਮਾਜ ਅੰਦਰ ਇਸਤਰੀ ਦੀਆਂ ਭਾਵਨਾਵਾਂ ਤੇ ਹਿੱਤਾਂ ਤੇ ਹਮੇਸ਼ਾਂ ਗਹਿਰੀ ਚੋਟ ਲੱਗਦੀ ਹੈ। ਮਾਂ ਵੱਲੋਂ ਉਸ ਪ੍ਰਤੀ ਵਧੇਰੇ ਹੀ ਤਿੱਖੀ ਨੋਕ-ਝੋਕ ਵਾਲਾ ਅਤੇ ਟੋਕਾ-ਟਾਕੀ ਵਾਲ ਰਵੱਈਆ ਵਿਆਹ ਤੋਂ ਬਾਅਦ ਤਾਂ ਹੱਦਾਂ ਬੰਨੇ ਟੱਪ ਗਿਆ। ਉਸਨੇ ਆਪਣੇ ਪਤੀ ਪ੍ਰਤੀ ਵੀ ਇਹੀ ਵਿਵਹਾਰ ਅਪਣਾਈ ਰੱਖਿਆ। ਉਸਦੇ ਇਸ ਵਿਵਹਾਰ ਕਾਰਣ ਉਸਨੂੰ ਹਫਤੇ ਵਿੱਚ ਕਈ ਵਾਰ ਕੁੱਟ ਖਾਣੀ ਪੈਂਦੀ ਸੀ। ਪਤੀ ਵੱਲੋਂ ਇਸ ਵਿਵਹਾਰ ਉੱਪਰ ਹੋਰ ਬਲਦੀ ਤੇ ਤੇਲ ਪਾਉਂਣ ਵਾਲਾ ਕੰਮ ਕੀਤਾ ਗਿਆ। ਉਹ ਬੁਰੀ ਤਰ੍ਹਾਂ ਉਪਰਾਮ ਹੋ ਗਈ। ਉਸਦਾ ਦਿਲ ਨਾ ਸਹੁਰੀਂ ਲਗਦਾ ਸੀ ਤੇ ਨਾ ਹੀ ਪੇਕੀਂ। ਸਹੁਰੀਂ ਜਾ ਕੇ ਪੇਕਿਆਂ ਨੂੰ ਭੱਜ ਆਉਣ ਨੂੰ ਦਿਲ ਕਰਦਾ, ਜਦੋ ਪਤੀ ਦੀ ਮਾਰ ਪੈਂਦੀ। ਪੇਕੀਂ ਆ ਕੇ ਮਾਂ ਤੋਂ ਨਫਰਤ ਉਸਨੂੰ ਫਿਰ ਪਤੀ ਵੱਲ ਵਾਪਸ ਮੋੜਦੀ। ਪ੍ਰੰਤੂ ਉਹ ਆਪਣੇ ਅਜਿਹੇ ਵਿਵਹਾਰ ਦੇ ਕਾਰਨਾਂ ਤੋਂ ਅਣਭਿੱਜ ਆਪਣੇ ਆਪ ਨੂੰ ਦਰੁਸਤ ਸਾਬਤ ਕਰਦੀ। ਪੜਤਾਲ

ਦੌਰਾਨ ਸਪੱਸ਼ਟ ਹੋ ਗਿਆ ਸੀ ਕਿ ਮਾਂ ਭਾਵੇਂ ਉਸ ਪ੍ਰਤੀ ਬਹੁਤ ਹਮਦਰਦੀ ਰੱਖਦੀ ਸੀ ਅਤੇ ਸਮੇਂ ਸਮੇਂ ਤੇ ਉਸਦੀ ਮਦਦ ਵੀ ਕਰਦੀ ਪ੍ਰੰਤੂ ਉਸਨੂੰ ਉਸਦੀ ਇਹ ਹਮਦਰਦੀ ਹੋਰ ਭਰਮਜਾਲ ਵਿੱਚ ਬਦਲਦੀ ਲਗਦੀ ਕਿ ਸ਼ਾਇਦ ਉਸਦੇ ਖਾਤਮੇ ਲਈ ਹੀ ਇਹ ਅਡੰਬਰ ਰਚੇ ਜਾ ਰਹੇ ਹਨ। ਪਤੀ ਵੱਲੋਂ ਅਪਣਾਏ ਕਿਸੇ ਵੀ ਸੰਤੁਲਨ ਵਿਵਹਾਰ ਦੀ ਵਿਆਖਿਆ ਵੀ ਉਹ ਇੰਝ ਹੀ ਕਰਦੀ।

ਉਪਰੋਕਤ ਉਦਾਹਰਣ ਤੋਂ ਮੇਰਾ ਮਤਲਬ ਸਿਰਫ ਪਾਠਕ ਨੂੰ ਇਹ ਦੱਸਣਾ ਹੈ ਕਿ ਵਿਵਹਾਰ ਦੀ ਉਸਾਰੀ ਅਚਾਨਕ ਹੀ ਨਹੀਂ ਹੁੰਦੀ ਹੈ ਸਗੋਂ ਇਸ ਨੂੰ ਅਪਣਾਉਂਣ ਅਤੇ ਸਥਾਈ ਬਣਾਉਣ ਤੱਕ ਦਾ ਸਫਰ ਬਚਪਨ ਦੀਆਂ ਉਹਨਾਂ ਸਟੇਜਾਂ ਤੋਂ ਸ਼ੁਰੂ ਹੋ ਜਾਂਦਾ ਹੈ ਜਦ ਬੱਚਾ ਆਪਣੇ ਸਵੈ ਪ੍ਰਤੀ ਅਤੇ ਆਪਣੀ ਹੋਂਦ ਦੇ ਮਹੱਤਵ ਪ੍ਰਤੀ ਸੁਚੇਤ ਹੋਣਾ ਸ਼ੁਰੂ ਹੋ ਜਾਂਦਾ ਹੈ। ਬੱਚੇ ਦੀਆਂ ਜਮਾਂਦਰੂ ਲੋੜਾਂ ਅਤੇ ਹਿੱਤਾਂ ਨੂੰ ਜੇ ਅਸੀਂ ਉਸਾਰੂ ਅਤੇ ਠੀਕ ਨਜ਼ਰੀਏ ਰਾਹੀਂ ਸੰਤੁਸ਼ਟ ਨਹੀਂ ਕਰਦੇ ਤਾਂ ਨਕਾਰਾਤਮਿਕ ਵਿਵਹਾਰ ਦੀਆਂ ਲੀਹਾ ਦੀ ਭਰਤੀ ਉਸੇ ਸਮੇਂ ਤੋਂ ਹੀ ਸ਼ੁਰੂ ਹੋ ਜਾਂਦੀ ਹੈ।

ਵਿਵਹਾਰ ਮਨੁੱਖ ਦੁਆਰਾ ਪ੍ਰਾਪਤ ਤਜ਼ਰਬਿਆਂ ਤੋਂ ਹੀ ਉਪਜਦੇ ਹਨ। ਬੱਚਿਆਂ ਦੀਆਂ ਲੋੜਾਂ ਤੇ ਹਿੱਤਾਂ ਮੁਤਾਰਿਕ ਜਾਂ ਉਸਦੀਆਂ ਸਰੀਰਕ ਲੋੜਾਂ ਮੁਤਾਬਿਕ ਬਦਲਦੇ ਰਹਿੰਦੇ ਹਨ। ਜ਼ਰੂਰੀ ਨਹੀਂ ਕਿ ਜਿਸ ਵਸਤੂ ਨੂੰ ਬੱਚਾ ਅੱਜ ਪਸੰਦ ਕਰਦਾ ਹੈ ਇਹ ਉਸਦੀ ਸਥਾਈ ਪਸੰਦ ਹੋਵੇ। ਅਸੀਂ ਸਮਝਣ ਲਈ ਇੱਕ ਬਹੁਤ ਹੀ ਸੌਖੀ ਉਦਾਹਰਣ ਲੈਂਦੇ ਹਾਂ ਕਿ ਇੱਕ ਬੱਚਾ ਆਪਣੇ ਪਹਿਲਾਂ ਲਿਆਂਦੇ ਖਿਡਾਉਣੇ ਨਾਲ ਪੂਰੇ ਚਾਅ ਨਾਲ ਖੇਡ ਰਿਹਾ ਹੈ ਅਤੇ ਜੇ ਅਸੀਂ ਉਸ ਸਮੇਂ ਕਿਸੇ ਹੋਰ ਨਵੇਂ ਖਿਡਾਉਂਣੇ ਨੂੰ ਉਸ ਅੱਗੇ ਪੇਸ਼ ਕਰਦੇ ਹਾਂ ਤਾਂ ਉਸਦੀ ਦਿਲਚਸਪੀ ਪਹਿਲੇ ਵਿੱਚੋਂ ਗਾਇਬ ਹੋ ਜਾਵੇਗੀ ਅਤੇ ਉਹ ਨਵੇਂ ਵੱਲ ਆਪਣੀ ਰੁਚੀ ਜ਼ਾਹਰ ਕਰੇਗਾ। ਕੁਝ ਖੇਡਾਂ ਪ੍ਰਤੀ ਉਹ ਵਧੇਰੇ ਦਿਲਚਸਪੀ ਦਿਖਾ ਸਕਦਾ ਹੈ। ਜਦੋਂ ਕਿ ਕੁਝ ਤੋਂ ਉਹ ਨਫਰਤ ਕਰੇਗਾ। ਇਸੇ ਤਰ੍ਹਾਂ ਕੁਝ ਵਿਅਕਤੀਆਂ ਪ੍ਰਤੀ ਨਫਰਤ ਜ਼ਾਹਰ ਕਰੇਗਾ ਜਾਂ ਉਸਦਾ ਰਵੱਈਆ ਉਦਾਸੀਨ ਹੋਵੇਗਾ। ਅਜਿਹਾ ਕਿਉਂ ਕਰਦਾ ਹੈ ? ਜਦੋ ਅਸੀਂ ਇਸ ਸੁਆਲ ਦੇ ਠੀਕ ਉੱਤਰ ਦੀ ਭਾਲ ਵਿੱਚ ਅੱਗੇ ਵਧਾਂਗੇ ਤਾਂ ਪਤਾ ਚੱਲੇਗਾ ਕਿ ਅਜਿਹੇ ਵਿਵਹਾਰ ਦਾ ਸਬੰਧ ਉਸਦੇ ਹਾਂ-ਪੱਖੀ ਅਤੇ ਨਾਂਹ-ਪੱਖੀ ਤਜ਼ਰਬੇ ਹਨ। ਜੋ ਮਨੁੱਖ ਉਸ ਦੇ ਹਿੱਤ ਤੇ ਲੋੜਾਂ ਪ੍ਰਤੀ ਪਿਆਰ ਪਿਆਰ ਅਤੇ ਅਪਣਤ ਜ਼ਾਹਰ ਕਰਦੇ ਹਨ ਉਹ ਉਹਨਾਂ ਦੇ ਨਜ਼ਦੀਕ ਆਵੇਗਾ ਅਤੇ ਸਤਿਕਾਰ ਦੀ ਭਾਵਨਾ ਪ੍ਰਗਟ ਕਰੇਗਾ। ਪ੍ਰੰਤੂ ਜਿਨ੍ਹਾਂ ਮਨੁੱਖਾਂ ਦਾ ਵਿਵਹਾਰ ਉਸਦੇ ਇਹਨਾਂ ਹਿੱਤਾਂ ਅਤੇ ਲੋੜਾਂ ਪ੍ਰਤੀ ਨਾਂਹ-ਪੱਖੀ ਅਤੇ

ਨਿਖੇਧਆਤਮਕ ਹੋਵੇਗਾ ਉਹਨਾਂ ਪ੍ਰਤੀ ਨਫਰਤ ਕਰੇਗਾ। ਇਸੇ ਤਰ੍ਹਾਂ ਜਿਹੜੀਆਂ ਖੇਡਾਂ ਉਸਦੀ ਸਰੀਰਕ ਯੋਗਤਾ ਦੇ ਅਨੁਕੂਲ ਹੁੰਦੀਆਂ ਹਨ ਉਸਦੇ ਮਾਨਸਿਕ ਪੱਧਰ ਦੀ ਸੰਤੁਸ਼ਟੀ ਕਰਦੀਆਂ ਹਨ ਉਹਨਾਂ ਪ੍ਰਤੀ ਉਹ ਵਧੇਰੇ ਰੁਚੀ ਲਵੇਗਾ। ਜਦ ਬੱਚੇ ਦੇ ਹਿੱਤ ਅਤੇ ਲੋੜਾਂ ਉਚਿਤ ਵਿਵਹਾਰ ਦੁਆਰਾ ਪੂਰੇ ਹੁੰਦੇ ਜਾਂਦੇ ਹਨ ਤਾਂ ਉਸਦਾ ਵਿਵਹਾਰ ਹਾਂ-ਪੱਖੀ ਬਣਦਾ ਜਾਵੇਗਾ। ਜੇ ਅਜਿਹਾ ਕਰਨ ਦੀ ਬਜਾਏ ਉਸ ਪ੍ਰਤੀ ਨੋਕ-ਝੋਕ ਅਤੇ ਡਾਂਟਣ ਦੀ ਤਿੱਖੀ ਪ੍ਰਕਿਰਿਆ ਦਾ ਸਾਹਮਣਾ ਬੱਚਾ ਕਰਦਾ ਹੈ ਤੇ ਇਹ ਵਰਤਾਰਾ ਕੁਝ ਸਮਾਂ ਲਗਾਤਾਰ ਜਾਰੀ ਰਹਿੰਦਾ ਹੈ ਤਾਂ ਇਹ ਗੁੱਸੇਖੋਰ, ਤਿੱਖੀ ਭਾਵੁਕਤਾ ਭਰੇ ਵਿਵਹਾਰ ਦੀ ਉਸਾਰੀ ਕਰੇਗਾ।

ਸੋ ਬਾਹਰੀ ਸੰਸਾਰ ਵਿੱਚ ਵਾਪਰਦੇ ਵਰਤਾਰਿਆਂ ਦੇ ਉਸਦੇ ਅੰਦਰ ਵਾਪਰਦੇ ਵਰਤਾਰਿਆਂ ਨਾਲ ਸਬੰਧ ਕਿਸ ਤਰ੍ਹਾਂ ਦਾ ਹੈ ਇਸ ਤੋਂ ਹੀ ਪ੍ਰਭਾਵਿਤ ਹੋ ਕੇ ਉਸਦੀ ਮਾਨਸਿਕਤਾ ਕਿਸੇ ਵਿਸ਼ੇਸ਼ ਵਿਵਹਾਰ ਨੂੰ ਜਨਮ ਦਿੰਦੀ ਹੈ। ਬੱਚੇ ਦੀਆਂ ਗਤੀਵਿਧੀਆਂ ਅਤੇ ਬੋਲੀ ਇਸ ਵਿਵਹਾਰ ਦੇ ਦਿਸਦੇ ਪ੍ਰਮਾਣ ਹਨ।

**ਨਕਲ, ਸਲਾਹ ਅਤੇ ਮਸ਼ਵਰੇ ਦਾ ਬੱਚੇ ਦੇ ਵਿਵਹਾਰ ਤੇ ਪ੍ਰਭਾਵ**

ਭਾਵੇਂ ਸਲਾਹ ਤੇ ਮਸ਼ਵਰਾ ਬੱਚੇ ਦੇ ਵਿਵਹਾਰ ਨੂੰ ਠੀਕ ਦਿਸ਼ਾ ਵੱਲ ਲਿਜਾਣ ਲਈ ਕਾਫੀ ਹੱਦ ਤੱਕ ਸਹਾਈ ਹੁੰਦੇ ਹਨ। ਪ੍ਰੰਤੂ ਇਹ ਸਲਾਹ ਅਤੇ ਮਸ਼ਵਰਾ ਦੇਣ ਵਾਲਾ ਕੌਣ ਹੈ ਜਿਸ ਨੂੰ ਇਹ ਆਪਣਾ ਹਿੱਤੂ ਸਮਝਦਾ ਹੈ ਜਾਂ ਦੁਸਮਣ ? ਇਸੇ ਤੇ ਹੀ ਨਿਰਭਰ ਕਰਦਾ ਹੈ ਸਲਾਹ ਅਤੇ ਮਸ਼ਵਰੇ ਦਾ ਅਸਰ। ਪਰ ਇਸਤੋਂ ਵੀ ਵਧੇਰੇ ਅਸਰਦਾਇਕ ਹੈ ਨਕਲ। ਬੱਚਾ ਬਹੁਤ ਕੁਝ ਆਪਣੇ ਅਮਲੀ ਜੀਵਨ ਰਾਹੀਂ ਸਿੱਖਦਾ ਹੈ। ਜਦ ਉਹ ਆਪਣੇ ਮਾਪਿਆਂ, ਅਧਿਆਪਕਾਂ, ਜਾਂ ਸਰਪ੍ਰਸਤਾਂ ਦੇ ਵਿਵਹਾਰ ਨੂੰ ਵਾਚਦਾ ਹੈ ਤਾਂ ਇਸ ਤਰ੍ਹਾਂ ਦੇ ਪਲ ਉਸਦੇ ਵਿਵਹਾਰ ਨੂੰ ਸਿਰਜਣ ਲਈ ਤਿੱਖਾ ਅਸਰ ਪਾਉਂਦੇ ਹਨ। ਅਸੀਂ ਦੋ ਪ੍ਰੀਵਾਰਾਂ ਦੇ ਮੈਂਬਰਾਂ ਦਾ ਵਖਰੇਵਾਂ ਉਹਨਾਂ ਦੇ ਵਿਹਾਰ, ਵਰਤਾਓ ਦੇ ਸਲੀਕਿਆਂ ਆਦਿ ਤੋਂ ਚੰਗੀ ਤਰ੍ਹਾਂ ਦੇਖ ਸਕਦੇ ਹਾਂ। ਗੁੱਸੇਖੋਰ ਜਾਂ ਆਮ ਲੜਦੇ-ਝਗੜਦੇ ਰਹਿਣ ਵਾਲੇ ਮਾਪਿਆਂ ਦੇ ਬੱਚੇ ਵਧੇਰੇ ਝਗੜਾਲੂ ਅਤੇ ਮਾਰਕੁੱਟ ਤੇ ਉੱਤਰ ਆਉਣਗੇ ਪ੍ਰੰਤੂ ਸਾਊ ਕਿਸਮ ਦਾ ਵਿਵਹਾਰ ਕਰਨ ਵਾਲੇ ਮਾਪਿਆਂ ਦੇ ਬੱਚਿਆਂ ਦਾ ਵਿਵਹਾਰ ਵਧੇਰੇ ਕਰਕੇ ਸਮਝੌਤਾਵਾਦੀ ਅਤੇ ਨਰਮ ਕਿਸਮ ਦਾ ਹੋਵੇਗਾ।

ਅਧਿਆਪਕ ਦਾ ਵਿਵਹਾਰ ਸਕੂਲ ਵਿੱਚ ਬੱਚਿਆਂ ਉਪਰ ਗਹਿਰਾ ਅਸਰ ਪਾਉਂਦਾ ਹੈ। ਅਧਿਅਪਕ ਆਪਣੇ ਵਿਦਿਆਰਥੀ ਬੱਚਿਆਂ ਪ੍ਰਤੀ ਕਿਸ ਕਿਸਮ ਦਾ ਵਿਵਹਾਰ ਤੇ ਪਹੁੰਚ ਅਪਣਾਉਂਦਾ ਹੈ, ਇਹ ਬੱਚਿਆਂ ਉਪਰ ਉਹਨਾਂ ਦੇ ਵਿਵਹਾਰ ਨੂੰ ਸਥਾਈ ਰੂਪ ਵਿੱਚ

ਤੈਅ ਕਰਨ ਲਈ ਪੁਸ਼ਟੀਕਰਨ ਦਾ ਕੰਮ ਵੀ ਕਰਦਾ ਹੈ। ਸਾਊ ਅਤੇ ਸੁਘੜ ਅਧਿਆਪਕ, ਜੋ ਬੱਚਿਆਂ ਲਈ ਪਿਆਰ ਅਤੇ ਸਤਿਕਾਰ ਬਰਾਬਰ ਬਰਕਰਾਰ ਰੱਖਦਾ ਹੈ ਦੀ ਹਰ ਸਲਾਹ ਬੱਚੇ ਲਈ ਪੂਰੀ ਅਹਿਮੀਅਤ ਰੱਖਦੀ ਹੈ ਅਤੇ ਬੱਚਾ ਇਸਨੂੰ ਪੂਰੀ ਤਰ੍ਹਾਂ ਕਬੂਲਦਾ ਹੈ। ਇਸ ਸਮੇਂ ਦਿੱਤੀਆਂ ਵਿਵਹਾਰ ਸਬੰਧੀ ਯੋਗ ਸਲਾਹਾਂ ਬੱਚੇ ਦੇ ਭਵਿੱਖੀ ਵਿਵਹਾਰ ਨੂੰ ਨਿਸ਼ਚਤ ਕਰਨ ਵਿੱਚ ਸਹਾਈ ਹੁੰਦੀਆਂ ਹਨ। ਸਪੱਸ਼ਟ ਹੈ ਕਿ ਜਿਸ ਵੀ ਸਖਸ਼ੀਅਤ ਦਾ ਬੱਚਾ ਆਪਣੇ ਮਨ ਵਿੱਚ ਸਤਿਕਾਰ ਕਰਦਾ ਹੈ ਉਸਦੀ ਹਰ ਸਲਾਹ ਨੂੰ ਉਹ ਬਿਨਾਂ ਕਿਸੇ ਰੁਕਾਵਟ ਦੇ ਕਬੂਲਦਾ ਹੈ ਅਤੇ ਉਸੇ ਤਰ੍ਹਾਂ ਆਪਣੇ ਵਿਵਹਾਰ ਨੂੰ ਢਾਲਣ ਦਾ ਯਤਨ ਕਰਦਾ ਹੈ

**ਵਿਵਹਾਰ ਦੀ ਉਸਾਰੀ ਸਮੇਂ ਅਨੁਸ਼ਾਸਨ ਦੀ ਮਹੱਤਤਾ**

ਅਨੁਸ਼ਾਸਨ ਇੱਕ ਤਰਤੀਬਬੱਧ ਵਰਤਾਰਾ ਹੈ ਜਿਸ ਨਾਲ ਹਰ ਵਿਅਕਤੀ ਅੰਦਰ ਆਪਣੀਆਂ ਗਤੀਵਿਧੀਆਂ ਨੂੰ ਇੱਕ ਖਾਸ ਲੈਅ ਵਿੱਚ ਜਾਂ ਲੜੀ ਵਿੱਚ ਕਰਨ ਦਾ ਭੁਸ ਪੈ ਜਾਂਦਾ ਹੈ। ਅਨੁਸ਼ਾਸਨ ਨਾਲ ਅਸੀਂ ਬੱਚੇ ਦੇ ਵਿਸ਼ੇਸ਼ ਕਿਸਮ ਦੇ ਵਿਵਹਾਰ ਦੀ ਉਸਾਰੀ ਕਰ ਸਕਦੇ ਹਾਂ। ਉਸਨੂੰ ਖਾਸ ਕਿਸਮ ਦੀਆਂ ਨਿਸ਼ਚਤ ਕੀਤੀਆਂ ਗਤੀਵਿਧੀਆਂ ਵਿੱਚ ਪਾ ਕੇ ਅਨੇਕਾਂ ਤਜਰਬਿਆਂ ਵਿੱਚੋ ਲੰਘਾ ਕੇ ਉਸਨੂੰ ਖਾਸ ਕਿਸਮ ਦੇ ਵਿਵਹਾਰ ਦੀ ਆਦਤ ਪਾ ਦਿੱਤੀ ਜਾਂਦੀ ਹੈ। ਕਿਸੇ ਵੀ ਆਦਤ ਨੂੰ ਗ੍ਰਹਿਣ ਕਰਨ ਤੋਂ ਬਾਅਦ ਉਸਦਾ ਲੰਬਾ ਸਮਾਂ ਜਾਂ ਪੂਰਨ ਰੂਪ ਵਿੱਚ ਸਥਾਈ ਅਸਰ ਬਣਿਆ ਰਹਿੰਦਾ ਹੈ। ਇਹ ਉਸੇ ਤਰ੍ਹਾਂ ਹੈ ਜਿਸ ਤਰ੍ਹਾਂ ਕਿਸੇ ਪਾਲਤੂ ਜਾਨਵਰ ਨੂੰ ਜੀ ਹਜ਼ੂਰ ਬਣਾਇਆ ਜਾਂਦਾ ਹੈ ਅਤੇ ਵਿਸ਼ੇਸ਼ ਸਿਖਲਾਈ ਦੇ ਵਰਤਾਰੇ ਰਾਹੀਂ ਉਸਨੂੰ ਕਿਸੇ ਖਾਸ ਵਿਵਹਾਰ ਦੀ ਆਦਤ ਪਵਾਈ ਜਾਂਦੀ ਹੈ। ਪ੍ਰੰਤੂ ਇਥੇ ਇਸ ਗੱਲ ਨੂੰ ਅਣਗੌਲਿਆ ਨਹੀਂ ਕੀਤਾ ਜਾ ਸਕਦਾ ਕਿ ਬੱਚਾ ਜਾਨਵਰ ਨਾਲੋਂ ਦਿਮਾਗੀ ਬਣਤਰ ਪੱਖੋਂ ਵਿਸ਼ੇਸ਼ ਹੈ। ਬੱਚਾ ਆਪਣੀ ਹੋਂਦ ਅਤੇ ਸਵੈ ਪ੍ਰਤੀ ਸੁਚੇਤ ਹੁੰਦਾ ਹੈ। ਸੋ ਜ਼ਰੂਰੀ ਨਹੀਂ ਕਿ ਹਰ ਸਿਖਲਾਈ ਦੇ ਹਾਂ-ਪੱਖੀ ਸਿੱਟੇ ਹੀ ਨਿਕਲਣ। ਕਈ ਵਾਰ ਬੱਚੇ ਅੰਦਰ ਪਨਪਦਾ ਵਿਰੋਧ ਵਿਕਾਸ ਕਰਦਾ ਜਾਂਦਾ ਹੈ ਅਤੇ ਇੱਕ ਅਜਿਹੀ ਸਟੇਜ ਤੇ ਆ ਕੇ ਉਹ ਸਿੱਧਾ ਵਿਰੋਧ ਕਰਨ ਦਾ ਰਾਹ ਅਖਤਿਆਰ ਕਰ ਲੈਂਦਾ ਹੈ।

ਇਥੇ ਮਨੋਵਿਗਿਆਨ ਦੇ ਆਧਾਰ ਤੇ ਅਸੀਂ ਇਹ ਸਪੱਸ਼ਟ ਕਰਨਾ ਚਾਹੁੰਦੇ ਹਾਂ ਕਿ ਸਵੈ-ਅਨੁਸ਼ਾਸਨ, ਠੋਸੇ ਹੋਏ ਅਨੁਸ਼ਾਸਨ ਨਾਲੋਂ ਪੱਕਾ ਅਤੇ ਸਥਾਈ ਅਸਰ ਪਾਉਂਦਾ ਹੈ। ਜਦ ਅਸੀਂ ਬੱਚੇ ਨੂੰ ਅਨੁਸ਼ਾਸਨ ਦੀ ਮਹੱਤਤਾ ਅਤੇ ਸਬੰਧਤ ਵਿਵਹਾਰ ਜਿਸਦੀ ਸਿਖਲਾਈ ਅਸੀਂ ਦੇਣੀ ਚਾਹੁੰਦੇ ਹਾਂ, ਉਸਦੇ ਫਾਇਦਿਆਂ ਬਾਰੇ ਸੁਚੇਤ ਕਰਕੇ ਬੱਚੇ ਨੂੰ ਪਿਆਰ ਅਤੇ ਸਤਿਕਾਰ ਦੀਆਂ ਭਾਵਨਾ ਰੱਖਦਿਆਂ ਕਿਸੇ ਅਨੁਸ਼ਾਸਨ ਅਧੀਨ ਲਿਜਾਣਾ ਚਾਹੁੰਦੇ ਹਾਂ ਤਾਂ

ਕਿਸ ਤਰ੍ਹਾਂ ਦਾ ਅਨੁਸ਼ਾਸਨ ਉਸਦੇ ਹਾਂ-ਪੱਖੀ ਵਿਵਹਾਰ ਨੂੰ ਸਿਰਜਣ ਲਈ ਕਾਰਗਰ ਸਾਬਤ ਹੋਵੇਗਾ। ਮਪਿਆਂ ਤੇ ਅਧਿਆਪਕਾਂ ਨੂੰ ਚਾਹੀਦਾ ਹੈ ਕਿ ਬੱਚਿਆਂ ਉਪਰ ਆਪਣੀਆਂ ਗੱਲਾਂ ਠੋਸਣ ਦੇ ਰਵੱਈਏ ਨੂੰ ਤਿਆਗ ਕੇ ਉਸ ਸਬੰਧੀ ਉਹ ਬੱਚੇ ਅੰਦਰ ਅਹਿਸਾਸ ਪੈਦਾ ਕਰਨ।

ਉਦਾਹਰਣ ਦੇ ਤੌਰ ਤੇ ਬੱਚੇ ਨੂੰ ਕਿਸੇ ਬੁਰੇ ਕੰਮ ਤੋਂ ਹਟਾਉਣ ਲਈ ਜ਼ਰੂਰੀ ਨਹੀਂ ਕਿ ਕੁੱਟਮਾਰ ਕੀਤੀ ਜਾਵੇ। ਚੰਗੀਆਂ ਫਿਲਮਾਂ ਜਿਨ੍ਹਾਂ ਵਿੱਚ ਬੁਰੇ ਵਿਵਹਾਰ ਅਤੇ ਮਾੜੇ ਕੰਮ ਕਰਨ ਵਾਲੇ ਵਿਆਕਤੀਆਂ ਦਾ ਹਸ਼ਰ ਬੁਰਾ ਦਿਖਾਇਆ ਹੋਵੇ ਮਾੜੇ ਵਿਵਹਾਰ ਕਰਨ ਤੋਂ ਸੁੱਤੇਸਿਧ ਰੋਕਣਗੀਆਂ ਅਤੇ ਬੱਚਾ ਬੁਰਾਈ ਅਤੇ ਚੰਗਿਆਈ ਦੇ ਫਰਕ ਪ੍ਰਤੀ ਸੁਚੇਤ ਹੋ ਜਾਵੇਗਾ। ਨੈਸ਼ਨਲ ਬੁੱਕ ਟਰੱਸਟ ਦੇ ਇੱਕ ਪੁਸਤਕ ਮੇਲੇ ਵਿੱਚ, ਜੋ ਕਿਸੇ ਸਰਕਾਰੀ ਸਕੂਲ ਦੀ ਜਗ੍ਹਾ ਵਿੱਚ ਲਾਇਆ ਗਿਆ ਸੀ, ਦੋ ਬੱਚਿਆਂ ਨੂੰ ਵੀ ਪੁਸਤਕਾਂ ਵੇਖਦੇ ਦੇਖਿਆ ਗਿਆ। ਉਹਨਾਂ ਦਾ ਇੱਕ ਤੀਸਰਾ ਸਾਥੀ ਉਹਨਾਂ ਨੂੰ ਦੂਰ ਖੜਾ ਵਾਚ ਰਿਹਾ ਸੀ ਜੋ ਉਹਨਾਂ ਦੀਆਂ ਆਦਤਾਂ ਤੋਂ ਜਾਣੂ ਵੀ ਸੀ। ਇਸਨੇ ਪੁਸਤਕ ਵਿਕਰੇਤਾਵਾਂ ਦੇ ਧਿਆਨ ਵਿੱਚ ਲਿਆਂਦਾ ਕਿ ਫਲਾਂਅ ਲੜਕੇ ਇੱਕ ਇੱਕ ਕਿਤਾਬ ਆਪਣੇ ਬਸਤਿਆਂ ਅੰਦਰ ਪਾ ਚੁੱਕੇ ਹਨ। ਸੋ ਜਿਉਂ ਹੀ ਉਹ ਉਥੋਂ ਦੀ ਲੰਘਣ ਲੱਗੇ ਤਾਂ ਵਿਕਰੇਤਾ ਨੇ ਉਹਨਾਂ ਨੂੰ ਬੁਲਾ ਲਿਆ। ਮੈਂ ਸਾਰਾ ਕੁਝ ਆਪਣੇ ਅੱਖੀਂ ਬਿਨਾਂ ਬੋਲਿਆਂ ਵਾਚਦਾ ਰਿਹਾ। ਦੋਵਾਂ ਦੇ ਬਸਤਿਆਂ ਵਿੱਚੋਂ ਕਿਤਾਬਾਂ ਕਢਵਾ ਲਈਆਂ ਗਈਆਂ ਅਤੇ ਇੱਕ ਖੂੰਜੇ ਵਿੱਚ ਸਖ਼ਤ ਸਜ਼ਾ ਦਾ ਡਰਾਵਾ ਦੇ ਕੇ ਬੈਠਾ ਦਿੱਤਾ ਗਿਆ। ਤਕਰੀਬਨ ਅੱਧੇ ਘੰਟੇ ਬਾਅਦ ਉਹਨਾਂ ਦੀ ਮਾਨਸਿਕ ਉਪਰ ਉਹਨਾਂ ਦੇ ਜ਼ੁਰਮ ਦੇ ਕਾਫੀ ਅਸਰ ਮਹਿਸੂਸ ਕੀਤੇ ਗਏ। ਮੈਂ ਦੋਵਾਂ ਬੱਚਿਆਂ ਨਾਲ ਚੋਰੀ ਕਿਤਾਬਾਂ ਦੇ ਸਬੰਧ ਵਿੱਚ ਪੁੱਛਗਿੱਛ ਕੀਤੀ ਅਤੇ ਦੱਸਿਆ ਕਿ ਜੇ ਉਹ ਸੱਚ ਬੋਲਣਗੇ ਤਾਂ ਉਹਨਾਂ ਨੂੰ ਮੁਆਫ ਕੀਤਾ ਜਾਵੇਗਾ। ਇੱਕ ਬੱਚੇ ਵੱਲੋਂ ਕਿਹਾ ਗਿਆ ਕਿ ਉਹ ਕਿਤਾਬ ਪੜ੍ਹਨਾ ਚਾਹੁੰਦਾ ਹੈ (ਭਾਵੇਂ ਕਿਤਾਬ ਉਸ ਦੇ ਮਾਨਸਿਕ ਪੱਧਰ ਤੋਂ ਬਹੁਤ ਉੱਚੀ ਸੀ।) ਪ੍ਰੰਤੂ ਦੂਸਰੇ ਨੇ ਇਸਨੂੰ ਰੱਦੀ ਵਿੱਚ ਵੇਚਣ ਦੀ ਗੱਲ ਕਹੀ। ਮੈਂ ਉਹਨਾਂ ਨੂੰ ਮੁੜ ਪੁਸਤਕ ਪ੍ਰਦਰਸ਼ਨੀ ਕੋਲ ਲੈ ਗਿਆ ਅਤੇ ਬਾਲ-ਸਾਹਿਤ ਵਿੱਚੋਂ ਚੋਰੀ ਸਬੰਧੀ ਸਿੱਖਿਆ ਦੇਣ ਵਾਲੇ ਅਲੱਗ-ਅਲੱਗ ਤਰ੍ਹਾਂ ਦੇ ਰਸਾਲੇ ਲੱਭਕੇ ਆਪ ਕੀਮਤ ਅਦਾ ਕਰਕੇ ਲੈ ਦਿੱਤੇ ਅਤੇ ਨਾਲ ਹਦਾਇਤ ਕੀਤੀ ਕਿ ਉਹ ਦੋਵੇਂ ਇਹਨਾਂ ਨੂੰ ਪੜ੍ਹਕੇ ਆਪਸ ਵਿੱਚ ਬਦਲ ਲੈਣ ਅਤੇ ਜਦ ਇਹ ਦੋਵੇਂ ਪੜ੍ਹ ਲੈਂਣ ਤਾਂ ਇੱਥੋਂ ਇਹ ਵਾਪਸ ਕਰਕੇ ਇਸੇ ਕੀਮਤ ਤੇ ਹੋਰ ਲਿਜਾ ਸਕਦੇ ਹਨ। ਪੁਸਤਕ ਵਿਕਰੇਤਾ ਮੇਰਾ ਮਿੱਤਰ ਸੀ, ਜਿਸ ਨੂੰ ਮੈਂ ਇਸ ਸਬੰਧੀ ਉਹਨਾਂ ਦੇ ਸਾਹਮਣੇ ਵੀ ਕਹਿ ਦਿਤਾ। ਬੱਚੇ ਆਪਣੀ ਗਲਤੀ ਦਾ ਅਹਿਸਾਸ ਕਰ ਚੁੱਕੇ ਸਨ ਅਤੇ ਮੇਰੇ ਸੁਝਾਵਾਂ ਦਾ ਤਿੱਖਾ

ਅਸਰ ਕਬੂਲ ਰਹੇ ਸਨ। ਉਹਨਾਂ ਦੇ ਮਾਪੇ ਮਜ਼ਦੂਰ ਸਨ ਅਤੇ ਅਜਿਹੀਆਂ ਕਿਤਾਬਾਂ ਲਈ ਉਹਨਾਂ ਦੀ ਮਦਦ ਕਰਨ ਤੋਂ ਅਸਮਰਥ ਸਨ। ਸੋ ਚੋਰੀ ਕਰਨ ਦੀ ਆਦਤ ਵੀ ਉਹਨਾਂ ਦੀਆਂ ਮਾਨਸਿਕ ਅਤੇ ਸਰੀਰਕ ਲੋੜਾਂ ਵਿੱਚੋਂ ਉਪਜੀ। ਅਜਿਹੇ ਵਿਵਹਾਰਾਂ ਨੂੰ ਡਾਂਟਣ ਅਤੇ ਕੁੱਟਮਾਰ ਕਰਨ ਨਾਲੋਂ ਬੱਚੇ ਪ੍ਰਤੀ ਹਮਦਰਦੀ ਦੇ ਵਿਵਹਾਰ ਨਾਲ ਵਧੇਰੇ ਬਦਲਿਆ ਜਾ ਸਕਦਾ ਹੈ।

ਬੱਚੇ ਦੇ ਵਿਵਹਾਰ ਨੂੰ ਹਾਂ-ਪੱਖੀ ਸਥਾਈ ਲੀਹਾਂ ਤੇ ਲਿਜਾਣ ਲਈ ਵਿਸ਼ਵਾਸ ਦੀ ਭਾਵਨਾ ਵੀ ਅਹਿਮ ਰੋਲ ਅਦਾ ਕਰਦੀ ਹੈ। ਭਾਵੇਂ ਤੁਸੀਂ ਉਸਦੀਆਂ ਸਾਰੀਆਂ ਲੋੜਾਂ ਤੇ ਹਿੱਤ ਹਰ ਸਮੇਂ ਪੂਰਾ ਕਰਨ ਦੇ ਸਮਰੱਥ ਨਹੀਂ ਹੁੰਦੇ। ਕੁਝ ਲੋੜਾਂ ਦੀ ਪੂਰਤੀ ਸਬੰਧੀ ਸਲੀਕੇ ਨਾਲ ਤੁਸੀਂ ਆਪਣੀ ਮਜ਼ਬੂਰੀ ਪ੍ਰਗਟ ਕਰ ਸਕਦੇ ਹੋ। ਪ੍ਰੰਤੂ ਜਿਸ ਵੀ ਲੋੜ ਦੀ ਪੂਰਤੀ ਸਬੰਧੀ ਤੁਸੀਂ ਉਸ ਨੂੰ ਵਿਸ਼ਵਾਸ ਦੁਆ ਦਿੱਤਾ ਹੈ ਅਤੇ ਸਮਾਂ ਨਿਸ਼ਚਤ ਕਰ ਦਿੱਤਾ ਹੈ ਉਹ ਨਿਸ਼ਚਤ ਸਮੇਂ ਅੰਦਰ ਪੂਰੀ ਕਰਕੇ ਬੱਚੇ ਦਾ ਮਨ ਜਿੱਤਣ ਦਾ ਯਤਨ ਕਰਨਾ ਚਾਹੀਦਾ ਹੈ ਤਾਂ ਕਿ ਉਹ ਤੁਹਾਡੀ ਗੱਲ ਨੂੰ ਇੱਕ ਸੱਚ ਮੰਨਕੇ ਲਵੇ ਅਤੇ ਸਮਝੇ ਕਿ ਹੁਣ ਇਹ ਜ਼ਰੂਰੀ ਹੀ ਪੂਰੀ ਕੀਤੀ ਜਾਵੇਗੀ। ਸੋ ਇਸ ਤਰ੍ਹਾਂ ਦੇ ਵਿਸ਼ਵਾਸ ਦੀ ਸਥਾਈ ਭਾਵਨਾ ਤੁਹਾਡੀ ਹਰ ਸਲਾਹ ਅਤੇ ਮਸ਼ਵਰੇ ਨੂੰ ਵੀ ਬਲ ਪ੍ਰਦਾਨ ਕਰੇਗੀ। ਬੱਚਾ ਤੁਹਾਡੇ ਪ੍ਰਭਾਵ ਨੂੰ ਸਥਾਈ ਰੂਪ ਵਿੱਚ ਕਬੂਲੇਗਾ ਅਤੇ ਨਾਲ ਇਹ ਵੀ ਮਹਿਸੂਸ ਕਰੇਗਾ ਕਿ ਜੋ ਕੰਮ ਜਾਂ ਲੋੜ ਪੂਰਨ ਦੇ ਤੁਸੀਂ ਸਮਰੱਥ ਨਹੀਂ ਉਹ ਤੁਹਾਡੀ ਮਜ਼ਬੂਰੀ ਕਰਕੇ ਹੈ। ਸੋ ਬੱਚਾ ਯਥਾਰਥ ਸਬੰਧੀ ਆਪਣੀ ਪਕੜ ਵਧੇਰੇ ਤਿੱਖੀ ਕਰੇਗਾ।

**ਕੀ ਇੱਕ ਵਾਰ ਆਪਣਾਇਆ ਵਿਵਹਾਰ ਫਿਰ ਸਥਾਈ ਬਣ ਸਕਦਾ ਹੈ ?**

ਇਹ ਮਨੋਵਿਗਿਆਨਕ ਸੱਚ ਹੈ ਕਿ ਕੋਈ ਵੀ ਵਿਚਾਰ ਜਾਂ ਵਿਵਹਾਰ ਉਦੋਂ ਤੱਕ ਹੀ ਬਣਿਆ ਰਹਿ ਸਕਦਾ ਹੈ ਜਦ ਤੱਕ ਇਸ ਤੋਂ ਉੱਤਮ ਵਧੇਰੇ ਸੰਤੁਸ਼ਟ ਕਰਨ ਵਾਲਾ ਵਿਚਾਰ ਜਾਂ ਵਿਵਹਾਰ ਸਾਡੇ ਸਾਹਮਣੇ ਨਾ ਆਵੇ। ਸੋ ਇਹ ਸੱਚ ਹੈ ਕਿ ਅਸੀਂ ਵਿਚਾਰਾਂ ਪੱਖੋਂ ਹਮੇਸ਼ਾ ਬਦਲਦੇ ਰਹਿੰਦੇ ਹਾਂ। ਉੱਤਮ ਵਿਚਾਰ ਪਹਿਲੇ ਤੇ ਹਾਵੀ ਹੋ ਕੇ ਉਸਦੀ ਥਾਂ ਲੈ ਲੈਂਦੇ ਹਨ ਅਤੇ ਨਵੇਂ ਵਿਵਹਾਰ ਦੀ ਸਿਰਜਣਾ ਵੱਲ ਸਾਨੂੰ ਪ੍ਰੇਰਦੇ ਰਹਿੰਦੇ ਹਨ। ਜੋ ਵਿਚਾਰ ਤੁਹਾਡੀ ਮਾਨਸਿਕਤਾ ਦੀ ਸੰਤੁਸ਼ਟੀ ਕਰੇਗਾ ਉਹ ਵਧੇਰੇ ਅਸਰਦਇਕ ਸਾਬਤ ਹੋਵੇਗਾ। ਵਸਤੂਆਂ ਅਤੇ ਵਿਅਕਤੀਆਂ ਪ੍ਰਤੀ ਸਾਡਾ ਨਜ਼ਰੀਆ ਸਮੇਂ ਸਮੇਂ ਬਦਲਦਾ ਰਹਿੰਦਾ ਹੈ। ਕਈ ਵਾਰ ਦੋਸਤ ਦੁਸ਼ਮਣ ਵਿੱਚ ਤਬਦੀਲੀ ਸਾਡੀ ਮਾਨਸਿਕ ਦਸ਼ਾ ਵਿੱਚ ਬਦਲੀਆਂ ਹਾਲਤਾਂ ਕਾਰਣ ਆਉਂਦੀ ਹੈ। ਉਦਾਹਰਣ ਵਜੋਂ ਅਸੀਂ ਇੱਕ ਸਧਾਰਣ ਜਿਹੀ ਘਟਨਾ ਦਾ

ਹਵਾਲਾ ਦੇ ਸਕਦੇ ਹਾਂ। ਇੱਕ ਬਾਲਗ ਜਦ ਵੀ ਪ੍ਰਸ਼ਾਦਿ (ਕੜਾਹ) ਖਾਂਦਾ ਤਾਂ ਕੁਝ ਮਿੰਟਾਂ ਬਾਅਦ ਸਿਰ ਦਰਦ ਦੀ ਸ਼ਕਾਇਤ ਕਰਦਾ। ਭਾਵੇਂ ਕੜਾਹ ਵਿੱਚ ਕੁਝ ਵੀ ਅਜਿਹਾ ਨਹੀਂ ਸੀ ਜੋ ਸਿਰ ਦਰਦ ਦਾ ਕਰਨ ਬਣਦਾ। ਅਜਿਹਾ ਰਵੱਈਆ ਕਈ ਸਾਲਾਂ ਤੱਕ ਜਾਰੀ ਰਿਹਾ। ਅਚਾਨਕ ਉਸਨੂੰ ਬਾਹਰ ਜਾਣ ਕਾਰਣ ਕਈ ਸਾਲ ਕੜਾਹ ਖਾਣ ਦਾ ਮੌਕਾ ਨਾ ਮਿਲਿਆ ਅਤੇ ਉਸਦੀ ਮਾਨਸਿਕਤਾ ਅੰਦਰ ਕੜਾਹ ਪ੍ਰਤੀ ਪਾਈ ਨਫਰਤ ਗਾਇਬ ਹੋ ਗਈ। ਪਰੰਤੂ ਹੁਣ ਜਦ ਵੀ ਉਹ ਕੜਾਹ ਖਾਂਦਾ ਹੈ ਤਾਂ ਸਿਰ ਦਰਦ ਦੀ ਸ਼ਕਾਇਤ ਨਹੀਂ ਹੁੰਦੀ। ਸੋ ਵਸਤੂਆਂ ਅਤੇ ਵਿਅਕਤੀਆਂ ਪ੍ਰਤੀ ਅਸੀਂ ਆਪਣੀ ਹੀ ਇੱਕ ਅਧਾਰਹੀਣ ਸਮਝ ਕਈ ਵਾਰ ਤਹਿ ਕਰ ਲੈਂਦੇ ਹਾਂ ਜੋ ਅਚੇਤ ਵਿੱਚ ਬੈਠ ਜਾਂਦੀ ਹੈ ਅਤੇ ਸਾਡਾ ਵਰਤਾਅ ਸੁਤੇਸਿਧ ਹੀ ਉਸ ਅਨੁਸਾਰ ਹੋ ਜਾਂਦਾ ਹੈ ਅਤੇ ਸੰਕਲਪ ਬਦਲਣ ਤੇ ਸਾਡਾ ਵਿਵਹਾਰ ਵੀ ਬਦਲਦਾ ਰਹਿੰਦਾ ਹੈ।

ਵਿਵਹਾਰ ਦੇ ਸਥਾਈ ਲੱਛਣ ਜ਼ਿਆਦਾ ਕਰਕੇ ਕਿਸ਼ੋਰ ਅਵਸਥਾ ਸਮੇਂ ਹੀ ਸਪੱਸ਼ਟਤਾ ਹਾਸਲ ਕਰਦੇ ਹਨ। ਬੱਚਾ ਮਾਨਸਿਕ ਕਚਿਆਈ ਕਾਰਨ ਵਧੇਰੇ ਕਿਰਿਆਸ਼ੀਲ ਅਤੇ ਤੇਜ਼ੀ ਨਾਲ ਪ੍ਰੀਵਰਤਨਸ਼ੀਲ ਹੁੰਦਾ ਹੈ। ਉਸਦੇ ਵਿਚਾਰ ਅਤੇ ਵਿਹਾਰ ਤੇਜ਼ੀ ਨਾਲ ਬਦਲਦੇ ਰਹਿੰਦੇ ਹਨ। ਸਰੀਰਕ ਅਤੇ ਮਾਨਸਿਕ ਤਜਰਬਿਆਂ ਦੇ ਲਗਾਤਾਰ ਦੌਰ ਵਿੱਚੋਂ ਗੁਜ਼ਰਦਿਆਂ ਕਿਸ਼ੋਰ ਅਵਸਥਾ ਵਿੱਚ ਪੁੱਜ ਕੇ ਉਹ ਆਪਣੇ ਵਿਚਾਰਾਂ ਅੰਦਰ ਅਤੇ ਵਿਵਹਾਰਾਂ ਅੰਦਰ ਸਥਿਰਤਾ ਲੈ ਆਉਂਦਾ ਹੈ। ਉਮਰ ਦੇ ਵਾਧੇ ਅਤੇ ਪਰੋੜਤਾ ਨਾਲ ਵਿਚਾਰ ਅਤੇ ਵਿਵਹਾਰ ਵੀ ਹੰਢਣਸਾਰ ਹੋ ਜਾਂਦੇ ਹਨ ਅਤੇ ਇਹਨਾਂ ਵਿੱਚ ਤਬਦੀਲੀ ਸੌਖਿਆਂ ਨਹੀਂ ਆਉਂਦੀ। ਅਖੀਰ ਤੇ ਅਸੀਂ ਇਹੋ ਸੁਝਾਅ ਦੇਵਾਂਗੇ ਕਿ ਬੱਚਿਆਂ ਦੇ ਹੰਢਣਸਾਰ ਵਿਚਾਰ ਅਤੇ ਵਿਵਹਾਰ ਲਈ ਉਹਨਾਂ ਦੀ ਸਿਖਲਾਈ ਮੁੱਢ ਤੋਂ ਹੀ ਸ਼ੁਰੂ ਕਰਨੀ ਚਾਹੀਦੀ ਹੈ ਤੇ ਇਸ ਲਈ ਸਖ਼ਤੀ ਨਾਲੋਂ ਸਤਿਕਾਰ ਅਤੇ ਉਸਦੀ ਹੋਂਦ ਨੂੰ ਮਾਨਤਾ ਦਿੰਦਿਆਂ ਸੁਝਾਉ ਅਤੇ ਅਨੁਸ਼ਾਸਨ ਵਧੇਰੇ ਅਸਰਦਾਇਕ ਹੋਵੇਗਾ। ਇਹ ਵਿਵਹਾਰ ਸਾਡੇ ਰਾਹੀਂ ਸੁਚੇਤ ਰੂਪ ਵਿੱਚ ਰਹਿੰਦਿਆਂ ਲਗਾਤਾਰ ਪ੍ਰਗਟਾਇਆ ਜਾਣਾ ਚਾਹੀਦਾ ਹੈ। ਤੁਸੀਂ ਦਿੱਤੇ ਜਾਣ ਵਾਲੇ ਸੁਝਾਵਾਂ ਦੀ ਸਵੈ ਵੀ ਉਦਾਹਰਣ ਹੋਵੋਂ ਭਾਵ ਉਸ ਸ਼ਰਾਬੀ ਬਾਪ ਵਾਲੀਆਂ ਸਲਾਹਾਂ ਕਾਰਗਰ ਨਹੀਂ ਹੋਣਗੀਆਂ ਜੋ ਸਵੈ ਤਾਂ ਰੋਜ਼ਾਨਾ ਡਿੱਗ ਕੇ ਘਰ ਪੁਜਦਾ ਹੈ ਅਤੇ ਆਪਣੇ ਪੁੱਤਰ ਲਈ ਸ਼ਰਾਬ ਨੂੰ ਨੁਕਸਾਨਦਾਇਕ ਹੋਣ ਦੀ ਸਲਾਹ ਦੇ ਕੇ ਨਾ ਪੀਣ ਦੀ ਨਸੀਹਤ ਕਰਦਾ ਹੈ।

ਅਧਿਆਏ -12

## ਬੱਚਿਆਂ ਅੰਦਰ ਸੰਗਣ ਦੀ ਆਦਤ

ਬਾਲਪਣ ਤੋਂ ਹੀ ਜਦ ਬੱਚਾ ਦੂਸਰਿਆਂ ਦੇ ਚਿਹਰੇ ਪਛਾਨਣ ਲੱਗ ਜਾਂਦਾ ਹੈ ਉਦੋਂ ਤੋਂ ਹੀ ਇਹ ਪ੍ਰਵਿਰਤੀ ਦੇਖਣ ਨੂੰ ਮਿਲਦੀ ਹੈ ਕਿ ਉਹ ਅਜ਼ਨਬੀ ਚਿਹਰਿਆਂ ਨੂੰ ਵੇਖਣ ਸਾਰ ਘਬਰਾਉਂਦਾ ਹੈ ਅਤੇ ਉਹਨਾਂ ਤੋਂ ਦੂਰ ਜਾਣ ਦਾ ਯਤਨ ਕਰਦਾ ਹੈ। ਜੋ ਵਿਅਕਤੀ ਬੱਚੇ ਦੀ ਦੇਖਭਾਲ ਕਰਦੇ ਹਨ ਉਹਨਾਂ ਦੇ ਚਿਹਰਿਆਂ ਦੀ ਉਸ ਅੰਦਰ ਸਥਾਈ ਪਛਾਣ ਬਣ ਜਾਂਦੀ ਹੈ। ਉਸ ਅੰਦਰ ਪਹਿਲੇ ਸਾਲ ਦੌਰਾਨ ਅਜੇ ਰਿਸ਼ਤਿਆਂ ਦੀ ਪਛਾਣ ਦਾ ਕੋਈ ਅਭਾਵ ਨਹੀਂ ਹੁੰਦਾ। ਜਿਸ ਵੀ ਵਿਅਕਤੀ ਪਾਸ ਬੱਚਾ ਜ਼ਿਆਦਾ ਸਮਾਂ ਗੁਜ਼ਾਰਦਾ ਹੈ ਅਤੇ ਜਿਸ ਤੋ ਵੀ ਉਸਨੂੰ ਪਿਆਰ ਭਰੀਆਂ ਮੁਸਕਾਣਾਂ ਮਿਲਦੀਆਂ ਹਨ ਉਹ ਉਹਨਾਂ ਪਾਸ ਹੀ ਵਧੇਰੇ ਰਹਿਣ ਦਾ ਯਤਨ ਕਰਦਾ ਹੈ। ਤਿੰਨ ਸਾਲਾਂ ਤੱਕ ਦਾ ਬੱਚਾ ਅਕਸਰ ਵਧੇਰੇ ਸਮਾਂ ਘਰ ਵਿੱਚ ਮਾਤਾ-ਪਿਤਾ ਪਾਸ ਹੀ ਗੁਜ਼ਾਰਨਾ ਪਸੰਦ ਕਰਦਾ ਹੈ। ਇਸ ਸਮੇਂ ਉਹ ਬਹੁਤਾ ਸਮਾਜਿਕ ਨਹੀਂ ਹੁੰਦਾ। ਬੱਚਿਆਂ ਵਿੱਚ ਖੇਡਣ ਦੀ ਬਜਾਏ ਉਹ ਇਸ ਉਮਰ ਵਿੱਚ ਇਕੱਲਾ ਖੇਡਣਾ ਹੀ ਪਸੰਦ ਕਰਦਾ ਹੈ। ਘਰ ਵਿੱਚ ਲਿਆਂਦੇ ਖਿਡਾਉਣਿਆਂ ਜਾਂ ਹੋਰ ਵਸਤੂਆਂ ਨਾਲ ਉਹ ਇਕਹਿਰੇ ਰੂਪ ਵਿੱਚ ਹੀ ਖੇਡਦਾ ਹੈ। ਜਿਉਂ-ਜਿਉਂ ਉਸਦਾ ਦਿਮਾਗੀ ਵਿਕਾਸ ਹੁੰਦਾ ਹੈ ਉਸਦਾ ਸਮਾਜੀਕਰਣ ਵੀ ਵਧਦਾ ਜਾਂਦਾ ਹੈ। ਜਿਨ੍ਹਾਂ ਬੱਚਿਆਂ ਨੂੰ ਦੂਸਰੇ ਬੱਚਿਆਂ ਨਾਲ ਘੱਟ ਖੇਡਣ ਦਾ ਮੌਕਾ ਮਿਲਦਾ ਹੈ ਉਹਨਾਂ ਦੇ ਸਮਾਜੀਕਰਣ ਦੀ ਪ੍ਰਕਿਰਿਆ ਵੀ ਪਛੜ ਜਾਂਦੀ ਹੈ। ਸਮਾਜ ਤੋਂ ਪਰੇ ਹਟਕੇ 'ਰਿਮੋਟ' ਖੇਤਰਾਂ ਵਿੱਚ ਪਲਣ ਵਾਲੇ ਬੱਚੇ ਅਜਨਬੀਆਂ ਤੋਂ ਵਧੇਰੇ ਸੰਗਦੇ ਹਨ।

ਬੱਚਿਆਂ ਅੰਦਰ ਸੰਗਣ ਦੀ ਆਦਤ ਸਮਾਜੀ ਅਮਲ ਦੀ ਹੀ ਦੇਣ ਹੈ। ਸੰਗਣਾ ਜ਼ਿਆਦਾਤਰ ਉਹਨਾਂ ਬੱਚਿਆਂ ਅੰਦਰ ਪਾਇਆ ਜਾਂਦਾ ਹੈ ਜਿਨ੍ਹਾਂ ਦੇ ਪ੍ਰੀਵਾਰ ਅੰਦਰ ਅਜਨਬੀਆਂ ਪ੍ਰਤੀ ਸਹਿਮ ਹੁੰਦਾ ਹੈ ਜਾਂ ਉਹ ਬਾਹਰੋ ਆਏ ਵਿਅਕਤੀਆਂ ਨੂੰ ਮਿਲਣ ਵਿੱਚ ਕੋਈ ਬਹੁਤੀ ਦਿਲਚਸਪੀ ਨਹੀਂ ਲੈਂਦੇ। ਜਿਨ੍ਹਾਂ ਬੱਚਿਆਂ ਦੇ ਮਾਤਾ-ਪਿਤਾ ਜਾਂ ਸਮੁੱਚਾ ਪ੍ਰੀਵਾਰ ਮਿਲਣਸਾਰ ਨਹੀਂ ਹੈ ਅਜਿਹੇ ਬੱਚਿਆਂ ਦਾ ਵਿਵਹਾਰ ਵੀ ਉਸੇ ਅਨੁਸਾਰ ਉਸਰਦਾ ਹੈ। ਸੰਗਣ ਵਾਲੇ ਵਿਅਕਤੀ ਨੂੰ ਸਾਊ ਦੀ ਸੰਗਿਆ ਦੇਣਾ ਉੱਕਾ ਹੀ ਗਲਤ ਵਿਆਖਿਆ ਹੈ। ਆਮ ਤੌਰ ਤੇ ਘਰਾਂ ਅੰਦਰ ਸੰਗਣ ਵਾਲੇ ਬੱਚਿਆਂ ਦਾ ਅਜਿਹੀ ਸੰਗਿਆ ਨਾਲ ਪ੍ਰਸੰਸਾ ਕਰਕੇ ਮਾਪੇ ਉਸਦੀ ਸੰਗਣ ਦੀ ਆਦਤ ਦੀ ਸਗੋਂ ਪਰੋੜਤਾ (Reinforcement) ਕਰਦੇ ਹਨ। ਉਸਦੇ ਅਜਿਹੇ ਵਿਵਹਾਰ ਨੂੰ ਹੋਰ ਪਕੇਰਾ ਕਰਦੇ ਹਨ ਜਿਸ ਕਾਰਣ ਬਾਅਦ ਵਿੱਚ

ਅਜਿਹੇ ਮਾਪਿਆਂ ਨੂੰ ਜਿੰਦਗੀ ਭਰ ਪਛਤਾਉਣਾ ਪੈਂਦਾ ਹੈ।

ਸੰਗਣ ਦੀ ਆਦਤ ਵਾਲੇ ਬੱਚਿਆਂ ਦਾ ਕਾਫੀ ਨੁਕਸਾਨ ਹੋ ਜਾਂਦਾ ਹੈ। ਉਹ ਹਰ ਵਰਤਾਰੇ ਦੀ ਸਹੀ ਜਾਣਕਾਰੀ ਪ੍ਰਾਪਤ ਨਹੀਂ ਕਰ ਸਕਦਾ। ਆਪਣੇ ਅਧਿਆਪਕਾਂ ਜਾਂ ਅਜਨਬੀਆਂ ਤੋਂ ਝਿਜਕਣ ਕਾਰਣ ਉਹਨਾਂ ਦੇ ਮਨ ਅੰਦਰਲੇ ਬਹੁਤ ਸਾਰੇ ਸੁਆਲ ਧਰੇ ਰਹਿ ਜਾਂਦੇ ਹਨ। ਬਾਹਰੀ ਸੰਸਾਰ ਸਬੰਧੀ ਉਚਿਤ ਜਾਣਕਾਰੀ ਦੀ ਘਾਟ ਕਾਰਣ ਅਜਿਹੇ ਬੱਚੇ ਅਕਸਰ ਆਪਣੇ ਕੰਮਾਂ-ਕਾਰਾਂ ਵਿੱਚ ਪਛੜ ਜਾਂਦੇ ਹਨ। ਬੱਚਿਆਂ ਅੰਦਰ ਸੰਗਣ ਦੀ ਆਦਤ ਬੱਚੇ ਦੇ ਠੀਕ ਮਾਨਸਿਕ ਵਿਕਾਸ ਲਈ ਰੋੜਾ ਬਣ ਜਾਂਦੀ ਹੈ। ਬੱਚੇ ਜਿੱਥੇ ਆਪਣੀ ਅੰਦਰਲੀ ਗੱਲ ਵੀ ਕਹਿਣ ਤੋਂ ਝਿਜਕ ਜਾਂਦੇ ਹਨ ਉੱਥੇ ਇਸੇ ਕਾਰਣ ਉਹਨਾਂ ਦੀ ਅੰਦਰਲੀ ਇੱਛਾ ਦੀ ਪੂਰਤੀ ਵੀ ਅਧੂਰੀ ਰਹਿ ਜਾਂਦੀ ਹੈ। ਮਨੋਵਿਗਿਆਨ ਅਨੁਸਾਰ ਇਛਾਵਾਂ ਦਾ ਕਿਸੇ ਰੂਪ ਵਿੱਚ ਵੀ ਦਬ ਜਾਣਾ ਮਾਨਸਿਕ ਅੰਸਤੁਲਣ ਦਾ ਕਾਰਣ ਬਣਦਾ ਹੈ। ਸੋ ਅਜਿਹੇ ਬੱਚਿਆਂ ਦਾ ਦਿਮਾਗੀ ਅਤੇ ਸਰੀਰਕ ਵਿਕਾਸ ਵੀ ਪੂਰੀ ਤਰ੍ਹਾਂ ਲੜਖੜਾ ਜਾਂਦਾ ਹੈ। ਅਜਿਹਾ ਬੱਚਾ ਆਪਣੀ ਝਿਜਕ, ਸਰੀਰਕ ਕਮਜ਼ੋਰੀ ਕਾਰਣ ਦੂਸਰੇ ਹਮਉਮਰ ਬੱਚਿਆਂ ਵਿੱਚ ਰਲ੍ਹਣ ਤੋਂ ਕੰਨ੍ਹੀ ਕਤਰਾਉਂਦਾ ਹੈ।

ਸੰਗਣ ਵਾਲੇ ਬੱਚਿਆਂ ਦਾ ਹਰ ਖੇਤਰ ਵਿੱਚ ਪਛੜੇਵਾਂ ਉਹਨਾਂ ਅੰਦਦਰ ਹੀਣ-ਭਾਵਨਾ ਨੂੰ ਥਾਂ ਦਿੰਦਾ ਹੈ। ਅਜਿਹੇ ਬੱਚੇ ਸਵੈਭਰੋਸੇ ਵਰਗੇ ਮਹੱਤਵਪੂਰਣ ਗੁਣ ਤੋਂ ਵਾਂਝੇ ਰਹਿ ਜਾਣ ਕਾਰਣ ਉਹਨਾਂ ਅੰਦਰ ਆਪਣੀਆਂ ਔਕੜਾਂ ਦੇ ਸਮਾਧਾਨ ਪ੍ਰਤੀ ਵੀ ਦੋਚਿੱਤੀ ਬਣੀ ਰਹਿੰਦੀ ਹੈ ਅਤੇ ਵੱਡੇ ਹੋਣ ਤੇ ਫੈਸਲੇ ਲੈ ਸਕਣ ਦੀ ਸਮਰੱਥਾ ਤੇ ਬਹੁਤ ਬੁਰਾ ਅਸਰ ਪੈਂਦਾ ਹੈ। ਸੰਗਣ ਦੀ ਵਧ ਚੁੱਕੀ ਆਦਤ ਵੱਡਿਆਂ ਹੋਣ ਤੇ ਵੀ ਕਿਸੇ ਨਾ ਕਿਸੇ ਰੂਪ ਵਿੱਚ ਜਾਰੀ ਰਹਿੰਦੀ ਹੈ। ਸੰਗਣ ਵਾਲੇ ਵਿਅਕਤੀ ਦੂਸਰਿਆਂ ਦੀ ਮਦਦ ਲੈਣ ਤੋਂ ਵੀ ਅਸਮਰੱਥ ਰਹਿੰਦੇ ਹਨ। ਕਈ ਵਾਰ ਸਥਿਤੀ ਇਥੋਂ ਤੱਕ ਵਿਗੜ ਜਾਂਦੀ ਹੈ ਕਿ ਅਜਿਹੀ ਆਦਤ ਵਾਲੇ ਵਿਅਕਤੀਆਂ ਦੇ ਸਮੁੱਚੇ ਜੀਵਨ ਦੀ ਲੜਖੜਾ ਜਾਣ ਦੀ ਨੌਬਤ ਆ ਜਾਂਦੀ ਹੈ।

ਮੇਰੇ ਪਾਸ ਆਏ ਅਨੇਕਾਂ ਅਜਿਹੇ ਕੇਸਾਂ ਦਾ ਸਮੁੱਚਾ ਸਰਵੇਖਣ ਕਰਨ ਤੇ ਕਈ ਤੱਥ ਸਾਹਮਣੇ ਆਏ ਹਨ। ਜਿਸ ਤਰ੍ਹਾਂ ਪਹਿਲਾਂ ਕਿਹਾ ਗਿਆ ਹੈ ਕਿ ਅਜਿਹੇ ਵਿਅਕਤੀਆਂ ਅੰਦਰ ਸਵੈ-ਭਰੋਸਾ ਨਹੀਂ ਰਹਿੰਦਾ ਭਾਵ ਉਹ ਆਪਣੇ ਆਪ ਤੇ ਵੀ ਵਿਸ਼ਵਾਸ ਕਰਨੋ ਹਟ ਜਾਂਦੇ ਹਨ। ਉਹਨਾਂ ਅੰਦਰ ਇਹ ਗੱਲ ਪੱਕੀ ਬੈਠ ਜਾਂਦੀ ਹੈ ਕਿ ਉਹ ਕੁਝ ਕਰਨ ਜੋਗੇ ਨਹੀਂ ਹਨ। ਮੇਰੇ ਪਾਸ ਇੱਕ ਬਰਨਾਲਾ ਦੇ ਨਜਦੀਕ ਕੰਮ ਕਰਦੇ 'ਓਵਰਸ਼ੀਅਰ' ਦਾ ਕੇਸ ਆਇਆ ਜਿਹੜਾ ਪਿਛਲੇ ਦੋ ਸਾਲਾਂ ਤੋਂ ਬਿਜਲੀ ਬੋਰਡ ਦੀ ਨੌਕਰੀ ਕਰਦਾ ਹੈ। ਉਸਦਾ

ਪਿਤਾ ਲੰਬਾ ਸਮਾਂ ਫੌਜ ਵਿੱਚ ਨੌਕਰੀ ਕਰਦਾ ਰਿਹਾ ਅਤੇ ਸੂਬੇਦਾਰੀ ਪੈਨਸ਼ਨ ਲੈ ਕੇ ਰਿਟਾਇਰ ਹੋਇਆ। ਉਸਦੀ ਮਾਤਾ ਜਿਹੜੀ ਕਾਫ਼ੀ ਸੰਗਾਊ ਸੁਭਾਅ ਵਾਲੀ ਸੀ ਅਤੇ ਜਿਸ ਤਰ੍ਹਾਂ ਪੰਜਾਬ ਅੰਦਰ ਖ਼ਾਸ ਕਰਕੇ ਪੇਂਡੂ ਖੇਤਰਾਂ ਵਿੱਚ ਘੁੰਢ ਜਾਂ ਪੱਲਾ ਕਰਕੇ ਇਸਤਰੀਆਂ ਬਜ਼ੁਰਗਾਂ ਜਾਂ ਬਾਹਰੋਂ ਆਏ ਵਿਅਕਤੀਆਂ ਨਾਲ ਗੱਲਬਾਤ ਕਰਦੀਆਂ ਹਨ, ਉਸੇ ਤਰ੍ਹਾਂ ਇਸ 'ਓਵਰਸੀਅਰ' ਦੀ ਮਾਂ ਦਾ ਵੀ ਇਹੋ ਸੁਭਾਅ ਸੀ। ਇੱਕ ਗੱਲ ਹੋਰ ਵੀ ਨਾਲ ਹੀ ਕਰਨੀ ਉਚਿਤ ਸਮਝਦਾ ਹਾਂ ਕਿ 'ਓਵਰਸੀਅਰ' ਤਿੰਨ ਭੈਣਾਂ ਤੋਂ ਬਾਅਦ ਪੈਦਾ ਹੋਇਆ ਸੀ। ਪੰਜਾਬੀ ਘਰਾਂ ਅੰਦਰ ਕੁੜੀਆਂ ਅਜਨਬੀਆਂ ਨਾਲ ਘੱਟ ਹੀ ਗੱਲਬਾਤ ਕਰਦੀਆਂ ਹਨ। ਸਮਾਜਿਕ ਰਹੁ-ਰੀਤਾਂ ਕਰਣ ਕੁਆਰੀਆਂ ਮੁਟਿਆਰਾਂ ਘੱਟ ਹੀ ਬਾਹਰੋਂ ਆਏ ਲੋਕਾਂ ਦੀ ਮਹਿਮਾਨ ਨਿਵਾਜ਼ੀ ਕਰਦੀਆਂ ਹਨ। ਸੋ 'ਓਵਰਸੀਅਰ' ਜ਼ਿਆਦਾ ਸਮਾਂ ਘਰ ਵਿੱਚ ਗੁਜ਼ਾਰਨ ਕਰਕੇ ਕੁਝ 'ਕੁੜੀਆਂ ਵਾਲਾ' ਸੰਗਾਊਪੁਣਾ ਵੀ ਵਿਕਸਤ ਕਰਦਾ ਗਿਆ। ਪਿਤਾ ਦੇ ਰਿਟਾਇਰ ਹੋਣ ਤੱਕ ਉਹ ਆਪਣੀ ਨੌਕਰੀ ਲੈ ਚੁੱਕਿਆ ਸੀ।

ਘਰੇਲੂ ਮਹੌਲ ਕਾਰਣ ਉਸਦੀ ਸੰਗਣ ਦੀ ਬੁਰੀ ਪੱਕ ਚੁੱਕੀ ਆਦਤ ਇਸ ਹੱਦ ਤੱਕ ਪੁੱਜ ਗਈ ਕਿ ਜਦ ਵੀ ਉਹ ਆਪਣੇ 'ਬਾਸ' (Boss) ਅੱਗੇ ਪੇਸ਼ ਹੁੰਦਾ ਉਹ ਪਸੀਨੋ ਪਸੀਨੀ ਹੋ ਜਾਂਦਾ। ਆਪਣੇ ਬਾਸ ਅੱਗੇ ਪੇਸ਼ ਹੋ ਕੇ ਗੱਲ ਕਰਨਾ ਉਸ ਲਈ ਪਹਾੜ ਖੋਦਣ ਦੇ ਬਰਾਬਰ ਸੀ। ਅਖੀਰ ਬਾਸ ਦਾ ਸਾਹਮਣਾ ਨਾ ਕਰਨ ਦੀ ਸਮੱਸਿਆ ਕਾਰਣ ਉਸਨੇ ਨੌਕਰੀ ਉਪਰ ਜਾਣਾ ਛੱਡ ਦਿੱਤਾ ਅਤੇ ਵਧੇਰੇ ਸਮਾਂ ਘਰ ਗੁਜ਼ਾਰਨ ਲੱਗਿਆ। ਆਦਤ ਹੋਰ ਵਧਦੀ ਗਈ ਇੱਥੋਂ ਤੱਕ ਕਿ ਕਿਸੇ ਰਿਸ਼ਤੇਦਾਰ ਦੇ ਆਉਂਣ ਸਮੇਂ ਗਲਬਾਤ ਕਰਨ ਦੀ ਮਜ਼ਬੂਰੀ ਕਾਰਨ ਉਸਨੂੰ ਰੰਮ ਦੇ ਪੈਗ ਦਾ ਸਹਾਰਾ ਲੈਣਾ ਪੈਂਦਾ।

ਸੰਗਣ ਦੀ ਇਸ ਆਦਤ ਕਾਰਣ ਉਹ ਬਾਹਰੋਂ ਆਉਂਦੇ ਰਿਸਤਿਆਂ ਤੋਂ ਵੀ ਇਨਕਾਰੀ ਸੀ। ਵਿਆਹ ਤੋਂ ਬਾਅਦ ਘਰਵਾਲੀ ਦਾ ਸਹਿਮ ਉਸ ਅੰਦਰ ਹੋਰ ਵੀ ਜ਼ਿਆਦਾ ਸੀ। ਇਥੋਂ ਤੱਕ ਕਿ ਉਹ ਇਤਨਾ ਤਣਾਅ-ਗ੍ਰਸਤ ਹੁੰਦਾ ਗਿਆ ਕਿ ਉਸਦੀ ਹਾਲਤ ਇਤਨੀ ਮੰਦੀ ਪੈ ਗਈ ਕਿ ਉਹ ਆਪਣੇ ਆਪਨੂੰ ਜਿੰਦਗੀ ਤੋਂ ਵਾਂਝੇ ਕਰਨ ਸਬੰਧੀ ਸੋਚਣ ਲੱਗ ਪਿਆ। ਖੁਦਕਸ਼ੀ ਕਰਨ ਸਬੰਧੀ ਉਸ ਅੰਦਰ ਭੈੜੇ-ਭੈੜੇ ਵਿਚਾਰ ਆਉਂਣ ਲੱਗੇ।

ਇੱਥੇ ਇਤਨੀ ਕੁ ਘਟਨਾ ਦਾ ਬਿਆਨ ਕਰਕੇ ਮੈਂ ਇਹ ਦਰਸਾਉਣਾ ਚਾਹੁੰਦਾ ਹਾਂ ਕਿ ਸੰਗਣ ਦੀ ਆਦਤ ਕਿਸ ਹੱਦ ਤੱਕ ਜ਼ਿੰਦਗੀ ਨੂੰ ਅਸਤ-ਵਿਅਸਤ ਕਰ ਦਿੰਦੀ ਹੈ। ਬੱਚਿਆਂ ਅੰਦਰ ਮੁਢ ਵਿੱਚ ਹੀ ਅਜਿਹੀ ਆਦਤ ਨੂੰ ਬੜਾਵਾ ਦੇਣ ਵਾਲੇ ਰਸਮੋਂ-ਰਿਵਾਜ਼ਾਂ ਨੂੰ ਤਿਲਾਂਜਲੀ ਦੇ ਦੇਣੀ ਚਾਹੀਦੀ ਹੈ। ਪੰਜਾਬੀ ਸਭਿਆਚਾਰ ਅੰਦਰ ਜਿੱਥੇ ਕਮੀਆਂ ਵੀ

ਹਨ ਉਥੇ ਇਸਦੇ ਕੁਝ ਪੱਖ ਬਹੁਤ ਹੀ ਸ਼ਲਾਘਾਯੋਗ ਹਨ। ਵਿਆਹ ਸ਼ਾਦੀਆਂ ਸਮੇਂ ਗੀਤਾਂ ਅਤੇ ਮਖੌਲਾਂ ਦਾ ਖੁਲ੍ਹਕੇ ਪ੍ਰਯੋਗ ਕਰਨਾ ਸੰਗਣ ਵਰਗੀਆਂ ਆਦਤਾਂ ਨੂੰ ਤੋੜਦਾ ਹੈ।

ਪੰਜਾਬੀ ਸਮਾਜ ਅੰਦਰ ਲੜਕੀਆਂ ਲੜਕਿਆਂ ਵਾਂਗ ਜਵਾਨ ਹੋਣ ਤੇ ਸਮਾਜ ਵਿੱਚ ਖੁੱਲ੍ਹ ਕੇ ਨਹੀਂ ਵਿਚਰ ਸਕਦੀਆਂ। ਜਿਉਂ-ਜਿਉਂ ਲੜਕੀ ਮੁਟਿਆਰ ਹੁੰਦੀ ਜਾਂਦੀ ਹੈ। ਉਸ ਉੱਪਰ ਬੰਦਸ਼ਾਂ ਦਾ ਜਾਲ ਹੋਰ ਸੰਘਣਾ ਹੁੰਦਾ ਜਾਂਦਾ ਹੈ। ਫਿਲਮੀ ਖੇਤਰਾਂ ਅਤੇ ਟੀ. ਵੀ. ਉਪਰ ਲੜਕੀਆਂ ਦੇ ਅੰਗਾਂ ਦੀ ਪ੍ਰਦਰਸ਼ਨੀ ਕਰਨ ਨਾਲ ਵੀ ਲੜਕੀਆਂ ਅੰਦਰ ਸੰਗਣ ਦੀ ਵਧੇਰੇ ਆਦਤ ਬਣ ਜਾਂਦੀ ਹੈ। ਇਸ ਵਿਤਕਰੇ ਭਰੇ ਸਮਾਜਿਕ ਮਹੌਲ ਅੰਦਰ ਇਸੇ ਕਾਰਣ ਲੜਕੀਆਂ ਦਾ ਦਿਮਾਗੀ ਵਿਕਾਸ ਪਛੜ ਜਾਂਦਾ ਹੈ। ਉਹਨਾਂ ਦੇ ਸਮਾਜ ਵਿੱਚ ਵਿਚਰਨ ਦੇ ਮੌਕਿਆਂ ਉੱਪਰ ਲੱਗਿਆ ਅੰਕੁਸ਼ ਉਹਨਾਂ ਦੀ ਦਿਮਾਗੀ ਉਸਾਰੀ ਤੇ ਬੁਰਾ ਪ੍ਰਭਾਵ ਪਾਉਂਦਾ ਹੈ। ਪੇਂਡੂ ਖੇਤਰਾਂ ਅੰਦਰ ਪਰਦੇ ਦੀ ਰਸਮ ਵੀ ਸੰਗਣ ਦੀ ਆਦਤ ਨੂੰ ਬਲ ਬਖਸ਼ਦੀ ਹੈ। ਸੋ ਲੋੜ ਹੈ ਕਿ ਅਸੀਂ ਸਮਾਜ ਦੀਆਂ ਪੁਰਾਣੀਆਂ ਕਦਰਾਂ-ਕੀਮਤਾਂ ਜਿਨ੍ਹਾਂ ਦਾ ਕੋਈ ਮਹੱਤਵ ਨਹੀਂ ਉਹਨਾਂ ਨੂੰ ਬਦਲੀਏ ਅਤੇ ਸਮਾਜ ਨੂੰ ਸਮੇਂ ਦੀ ਲੋੜ ਅਨੁਸਾਰ ਬਦਲਣ ਲਈ ਬਣਦਾ ਰੋਲ ਅਦਾ ਕਰੀਏ।

ਸਟੇਨਫੋਰਡ ਯੂਨੀਵਰਸਿਟੀ ਦੇ ਪ੍ਰਸਿੱਧ ਵਿਗਿਆਨੀ ਫਿਲਿਪ ਜ਼ਿਮਵਾਰਡੋ ਦਾ ਕਥਨ ਹੈ ਕਿ ਜੇ ਤੁਸੀਂ ਕਿਸੇ ਵਿਅਕਤੀ ਦੇ ਸੰਗਣ ਦੀ ਆਦਤ ਪੈਣ ਦੇ ਕਾਰਨਾਂ ਦੀ ਪੜਤਾਲ ਕਰਨੀ ਹੈ ਤਾਂ ਉਸਦੇ ਬਚਪਨ ਦੀ ਹਿਸਟਰੀ ਦਾ ਅਧਿਐਨ ਕਰੋ। ਜੇ ਮਾਂ-ਬਾਪ ਬੱਚੇ ਦੇ ਸੰਗਣ ਦੀ ਆਦਤ ਨੂੰ ਤੋੜਨ ਵਿੱਚ ਸਹਿਯੋਗ ਨਹੀਂ ਦਿੰਦੇ ਤਾਂ ਇਹ ਸਮਝ ਲਵੋ ਕਿ ਉਸਦੀ ਆਦਤ ਸਾਰੀ ਉਮਰ ਉਸਦਾ ਬੁਰੀ ਤਰ੍ਹਾਂ ਪਿੱਛਾ ਕਰਦੀ ਰਹੇਗੀ। ਜ਼ਿਮਵਾਰਡੋ ਕਹਿੰਦਾ ਹੈ ਕਿ ਜ਼ਰੂਰੀ ਨਹੀ ਕਿ ਜਿਹੜਾ ਬੱਚਾ ਘੱਟ ਗੱਲਬਾਤ ਕਰਦਾ ਹੈ, ਉਹ ਸੰਗਣ ਦਾ ਸ਼ਿਕਾਰ ਹੋਵੇ। ਕਈ ਬੜਬੋਲੇ ਬੱਚੇ ਵੀ ਇਸਦਾ ਸ਼ਿਕਾਰ ਹੋ ਸਕਦੇ ਹਨ ਅਤੇ ਕੁਝ ਕਹਿਣ ਦੀ ਬਜਾਏ ਸਰੀਰਕ ਹਰਕਤਾਂ ਰਾਹੀਂ ਸ਼ਰਾਰਤਾਂ ਕਰਦੇ ਹਨ।

ਅਕਸਰ ਇਹ ਵੀ ਦੇਖਿਆ ਗਿਆ ਹੈ ਕਿ ਕਈ ਵਾਰ ਬੱਚਾ ਪਰਿਵਾਰ ਵਿਚਲੇ ਮੈਂਬਰਾਂ ਨਾਲ ਤਾਂ ਬੜਾ ਖੁੱਲ੍ਹ ਕੇ ਪੇਸ਼ ਆਉਂਦਾ ਹੈ ਪਰੰਤੂ ਆਪਣੀ ਕਲਾਸ ਦੇ ਵਿਦਿਆਰਥੀਆਂ ਅਤੇ ਅਧਿਆਪਕਾਂ ਤੋਂ ਸੰਗਦਾ ਰਹਿੰਦਾ ਹੈ। ਮਾਪਿਆਂ ਨੂੰ ਚਾਹੀਦਾ ਹੈ ਕਿ ਉਹ ਸਕੂਲ ਵਿੱਚ ਜਾ ਕੇ ਬੱਚੇ ਦੇ ਵਿਵਹਾਰ ਸਬੰਧੀ ਅਧਿਆਪਕਾਂ ਤੋਂ ਪੁੱਛ-ਗਿੱਛ ਕਰਦੇ ਰਹਿਣ ਅਤੇ ਉਸੇ ਮੁਤਾਬਿਕ ਬੱਚੇ ਦੀ ਸਮੱਸਿਆ ਦਾ ਪਤਾ ਲਾ ਕੇ ਉਸਦਾ ਸਮਾਧਾਨ ਤਲਾਸ਼ਣ। ਕਈ ਵਾਰ ਵਧੇਰੇ 'ਹੋਮਵਰਕ' ਦੇਣ ਕਾਰਣ ਬੱਚੇ ਸਕੂਲ ਦਾ ਸਾਰਾ

ਕੰਮ ਕਰਕੇ ਲਿਜਾਣ ਤੋਂ ਅਸਮਰੱਥ ਹੁੰਦੇ ਹਨ ਜਿਸ ਕਾਰਣ ਉਹਨਾਂ ਅੰਦਰ ਸਹਿਮ ਦੀ ਭਾਵਨਾ ਵਿਕਸਤ ਹੋਣ ਕਾਰਨ ਉਹਨਾਂ ਦਾ ਅਧਿਆਪਕ ਨਾਲ ਨੇੜਲਾ ਸੰਪਰਕ ਲੜਖੜਾ ਜਾਂਦਾ ਹੈ ਅਤੇ ਅਧਿਆਪਕ ਅੱਗੇ ਆਉਂਣ ਤੋਂ ਝਿਜਕਣ ਲੱਗਦੇ ਹਨ। ਸੋ ਅਜਿਹੇ ਸਮੇਂ ਬੱਚੇ ਦੀ ਸਮੱਸਿਆ ਦੀ ਪੜਤਾਲ ਤੇ ਉਸਦਾ ਸਮੇ ਸਿਰ ਹੱਲ ਬੱਚੇ ਅੰਦਰ ਸੰਗਣ ਦੀ ਰੁਚੀ ਨੂੰ ਘੱਟ ਕਰਦਾ ਹੈ। ਜ਼ਿਮਵਾਰਡੋ ਦੇ ਅਨੁਸਾਰ ਅਜਿਹੀਆਂ ਸਮੱਸਿਆਵਾਂ ਕਾਰਨ ਪੰਜਾਂ ਮਗਰ ਦੋ ਬੱਚੇ ਸੰਗਪੁਣੇ ਦਾ ਸ਼ਿਕਾਰ ਹੁੰਦੇ ਹਨ।

ਘਰਾਂ ਵਿੱਚ ਮਾਪਿਆਂ ਨੂੰ ਇਹਨਾਂ ਗੱਲਾਂ ਦਾ ਖਾਸ ਖਿਆਲ ਰੱਖਣਾ ਚਾਹੀਦਾ ਹੈ ਕਿ ਬੱਚੇ ਦੇ ਕਿਸੇ ਵੀ ਗੈਰਸਮਾਜੀ ਵਿਵਹਾਰ ਲਈ ਸ਼ਾਬਾਸ ਨਾ ਦੇਣ। ਉਹ ਬੱਚੇ ਦੇ ਵਿਵਹਾਰ ਦੀ ਪ੍ਰੌੜਤਾ ਕਰਨ ਜਿਹੜਾ ਉਸਦੇ ਭਵਿੱਖ ਦੀ ਸਿਰਜਨਹਾਰਤਾ ਵਿੱਚ ਅਹਿਮ ਯੋਗਦਾਨ ਪਾ ਸਕੇ। ਜਿੱਥੋਂ ਤੱਕ ਹੋ ਸਕੇ ਬੱਚੇ ਨੂੰ ਅਜਨਬੀਆਂ ਅਤੇ ਹਮਉਮਰ ਤੇ ਹੋਰ ਸੰਪਰਕ ਵਿੱਚ ਆਉਂਣ ਵਾਲੇ ਵਿਅਕਤੀਆਂ ਨਾਲ ਖੁੱਲ੍ਹਕੇ ਵਿਚਰਨ ਲਈ ਉਤਸ਼ਾਹਤ ਕਰਨ। ਬਾਹਰੋਂ ਬੱਚਿਆਂ ਉਤਸ਼ਾਹਤ ਕਰਨ ਤਾਂ ਕਿ ਬੱਚਿਆਂ ਅੰਦਰ ਹਰ ਤਰ੍ਹਾਂ ਦੇ ਲੋਕਾਂ ਅੰਦਰ ਜਾਣ ਦਾ ਹੌਸਲਾ ਬਣੇ। ਸਕੂਲ ਵਿੱਚ ਚਲਦੀਆਂ ਸਲੇਬਸ ਤੋਂ ਬਾਹਰੀ ਗਤੀਵਿਧੀਆਂ ਵਿੱਚ ਭਾਗ ਲੈਣ ਲਈ ਵੀ ਉਤਸ਼ਾਹਿਤ ਕਰਨਾ ਚਾਹੀਦਾ ਹੈ।

ਕਈ ਵਾਰ ਅਜਿਹਾ ਹੁੰਦਾ ਹੈ ਕਿ ਬੱਚੇ ਨਾਲ ਖੇਡਣ ਵਾਲੇ ਦੂਸਰੇ ਬੱਚੇ ਉਸ ਤੋਂ ਉਮਰ ਅਤੇ ਸਰੀਰਕ ਪੱਖੋਂ ਜ਼ਿਆਦਾ ਤਾਕਤਵਰ ਹੁੰਦੇ ਹਨ। ਉਮਰ ਦੇ ਵਖਰੇਵੇਂ ਕਾਰਣ ਉਹਨਾਂ ਦਾ ਦਿਮਾਗੀ ਵਿਕਾਸ ਵਧੇਰੇ ਹੋਇਆ ਹੁੰਦਾ ਹੈ। ਅਜਿਹੇ ਬੱਚਿਆਂ ਅੰਦਰ ਖੇਡਦਿਆਂ ਛੋਟੀ ਉਮਰ ਦਾ ਬੱਚਾ ਸਰੀਰਕ ਸਮਰੱਥਾ ਦੀ ਘਾਟ ਕਾਰਣ ਆਪਣੇ ਆਪ ਨੂੰ ਕਮਜ਼ੋਰ ਸਮਝਦਾ ਹੈ ਅਤੇ ਘੱਟ ਸਿਆਣਾ ਮਹਿਸੂਸ ਕਰਦਾ ਹੈ। ਕਈ ਵਾਰ ਉਸ ਤੋਂ ਵੱਡੇ ਉਸਦੀ ਸਰੀਰਕ ਕਮਜ਼ੋਰੀ ਦਾ ਮਜ਼ਾਕ ਉਡਾਉਂਦੇ ਹਨ। ਸੋ ਅਜਿਹੇ ਸਮੇਂ ਸਾਨੂੰ ਬੱਚੇ ਦਾ ਸਹਿਯੋਗ ਦੇ ਕੇ ਉਸਦੀ ਮਿੱਤਰਤਾ ਉਸ ਤੋਂ ਛੋਟੇ ਜਾਂ ਹਾਣ ਦੇ ਬੱਚੇ ਨਾਲ ਪੁਆ ਦੇਣੀ ਚਾਹੀਦੀ ਹੈ। ਵਿਸ਼ੇਸ਼ ਕਿਸਮ ਦੀਆਂ ਹੱਲਾਸ਼ੇਰੀਆਂ (Incentives) ਦੁਆਰਾ ਉਸ ਅੰਦਰ ਸਵੈ-ਭਰੋਸੇ ਨੂੰ ਉਤਸ਼ਾਹਿਤ ਕਰਨਾ ਚਾਹੀਦਾ ਹੈ। ਜਰੂਰਤ ਮੁਤਾਬਿਕ ਗੁਆਂਢੀ ਬੱਚਿਆਂ ਨੂੰ ਘਰ ਬਲਾਉਣ ਲਈ ਉਸਨੂੰ ਉਤਾਸ਼ਹਿਤ ਕਰਨਾ ਚਾਹੀਦਾ ਹੈ ਜਾਂ ਸਹਿਯੋਗ ਦੇ ਕੇ ਖੁਦ ਬੁਲਾਕੇ ਉਹਨਾਂ ਨਾਲ ਖੇਡਣ ਦੇ ਮੌਕੇ ਦਿੱਤੇ ਜਾਣੇ ਚਾਹੀਦੇ ਹਨ। ਇਸ ਤਰ੍ਹਾਂ ਕਰਨ ਨਾਲ ਬੱਚਾ ਉਹਨਾਂ ਨਾਲ ਸਮਾਜਿਕ ਅਮਲ ਵਿੱਚ ਪੈ ਕੇ ਖੁਲ੍ਹ ਜਾਵੇਗਾ ਅਤੇ ਗੁਆਂਢੀ ਘਰਾਂ ਵਿੱਚ ਜਾ ਕੇ ਖੇਡਣ ਲਈ ਵੀ ਉਤਸ਼ਾਹਿਤ ਹੋਵੇਗਾ।

ਸਕੂਲ ਬਦਲੀਆਂ ਵੇਲੇ ਮਾਪਿਆਂ ਨੂੰ ਚਾਹੀਦਾ ਹੈ ਕਿ ਉਸਦੀ ਕਲਾਸ ਦੇ ਨੇੜਲੇ ਸੰਗੀਆਂ ਨੂੰ ਉਹਨਾਂ ਦੇ ਮਾਪਿਆਂ ਸਮੇਤ ਘਰ ਸੱਦਿਆ ਜਾਵੇ ਅਤੇ ਖਾਣੇ ਸਾਂਝੇ ਕੀਤੇ ਜਾਣ ਜਿਸ ਨਾਲ ਬਦਲੇ ਹੋਏ ਸਕੂਲ ਵਿੱਚ ਉਸਦੀ ਨਵੇਂ ਵਿਦਿਆਰਥੀਆਂ ਨਾਲ ਦੋਸਤੀ ਨੂੰ ਬਲ ਮਿਲਦਾ ਹੈ। ਅਜਿਹੇ ਸੰਗੀ ਉਸਦੀ ਨਵੇਂ ਚੁਗਿਰਦੇ ਵਿੱਚ ਘੁਲਣ ਮਿਲਣ ਵਿੱਚ ਨੈਤਿਕ ਮੱਦਦ ਕਰਦੇ ਰਹਿੰਦੇ ਹਨ। ਇਸ ਤਰ੍ਹਾਂ ਬੱਚੇ ਅੰਦਰਲੀ ਝਿਜਕ ਦੂਰ ਹੋਵੇਗੀ ਅਤੇ ਉਸਦੀ ਸੰਗਣ ਦੀ ਰੁਚੀ ਕਮਜ਼ੋਰ ਪਵੇਗੀ।

ਸੰਗਣ ਦੀ ਆਦਤ ਨੂੰ ਤੋੜਨ ਲਈ ਮਾਪਿਆਂ ਨੂੰ ਕਦੇ ਵੀ ਅਲੋਚਕਾਂ ਵਾਲਾ ਵਿਵਹਾਰ ਨਹੀਂ ਕਰਨਾ ਚਾਹੀਦਾ। ਬੱਚੇ ਦੀ ਨਿੰਦਿਆ ਅਤੇ ਡਾਂਟ ਉਸ ਅੰਦਰ ਦੋਸ਼ ਭਾਵਨਾ ਪੈਦਾ ਕਰਦੀ ਹੈ। ਅਜਿਹੀ ਭਾਵਨਾ ਬੱਚੇ ਅੰਦਰ ਸ਼ੱਕੀ ਵਿਵਹਾਰ ਵਿਕਸਤ ਕਰਦੀ ਹੈ। ਕਿਤੇ ਵੀ ਹੁੰਦੀ ਗੱਲਬਾਤ ਉਸਨੂੰ ਇਸ ਤਰ੍ਹਾਂ ਲੱਗੇਗੀ ਜਿਵੇਂ ਉਸੇ ਦੀ ਅਲੋਚਨਾ ਹੋ ਰਹੀ ਹੋਵੇ। ਅਜਿਹੇ ਬੱਚੇ ਨੂੰ ਪਿਆਰ ਅਤੇ ਹੌਂਸਲਾ ਅਫਜਾਈ ਦੀ ਲੋੜ ਹੁੰਦੀ ਹੈ। ਜਦ ਵੀ ਉਹ ਨਿੱਕੀ ਮੋਟੀ ਪਹਿਲਕਦਮੀ ਕਰਦਾ ਹੈ ਉਸਦੀ ਪਰੋੜਤਾ ਹੋਣੀ ਚਾਹੀਦੀ ਹੈ। ਬੱਚੇ ਨੂੰ ਅਜਿਹੇ ਸਮੇਂ ਮਿਲੀ ਸ਼ਾਬਾਸ਼ ਉਸ ਅੰਦਰ ਖੁੱਲ੍ਹਣ ਦੀ ਰੁਚੀ ਨੂੰ ਤਾਕਤ ਬਖ਼ਸਦੀ ਹੈ। ਬੱਚੇ ਦੀ ਸਮੇਂ-ਸਮੇਂ ਕੀਤੀ ਸ਼ਲਾਘਾ ਉਸ ਅੰਦਰ ਸਵੈ-ਭਰੋਸਾ ਪੈਦਾ ਕਰਦੀ ਹੈ।

ਸਕੂਲਾਂ ਵਿਚਲਾ ਪ੍ਰਬੰਧ ਵੀ ਬੱਚੇ ਦੇ ਅਨੁਸਾਰੀ ਹੋਵੇ। ਬੱਚਿਆਂ ਦੀ ਉਮਰ ਅਤੇ ਸਰੀਰਕ ਸਮਰੱਥਾ ਅਨੁਸਾਰ ਹੀ ਵੀ ਵੱਖ-ਵੱਖ ਗਰੁੱਪ ਬਣਨੇ ਚਾਹੀਦੇ ਹਨ। ਇਸ ਤਰ੍ਹਾਂ ਕਰਨ ਨਾਲ ਬੱਚੇ ਆਪਣੇ ਬਰਾਬਰ ਦੀ ਸਮਰੱਥਾ ਵਾਲੇ ਬੱਚਿਆਂ ਅੰਦਰ ਖੁੱਲ੍ਹਕੇ ਵਿਚਰਦੇ ਹਨ ਅਤੇ ਹਰ ਗਤੀਵਿਧੀ ਵਿੱਚ ਭਾਗ ਲੈਂਦੇ ਹਨ। ਸਰੀਰ ਪੱਖੋਂ ਕਮਜੋਰ ਅਤੇ ਘੱਟ ਉਮਰ ਦੇ ਬੱਚਿਆਂ ਦਾ ਵੱਡਿਆਂ ਨਾਲ ਮੇਲ ਨਾ ਹੋਣ ਕਾਰਣ ਉਹ ਖੇਡ ਜਾਂ ਗਤੀਵਿਧੀ ਵਿੱਚ ਖਲ੍ਹ ਕੇ ਹਿੱਸਾ ਨਹੀਂ ਲੈਂਦੇ। ਬੱਚਿਆਂ ਦੇ ਦਿਮਾਗੀ ਵਿਕਾਸ ਲਈ ਨਿੱਕੀਆਂ-ਨਿੱਕੀਆਂ ਬਹਿਸਾਂ ਕਰਵਾਉਂਣੀਆਂ ਚਾਹੀਦੀਆਂ ਹਨ। ਅਜਿਹੇ ਸਮੇਂ ਇਹ ਖਾਸ ਖਿਆਲ ਰੱਖਿਆ ਜਾਵੇ ਕਿ ਇੱਕੋ ਜਿਹੇ ਮਾਨਸਿਕ ਸਤਰ ਦੇ ਬੱਚਿਆਂ ਦੇ ਗਰੁੱਪ ਬਣਾ ਕੇ ਮੁਕਾਬਲੇ ਅਯੋਜਿਤ ਕੀਤੇ ਜਾਣ। ਅਜਿਹੇ ਸਮੇਂ ਕਿਸੇ ਵੀ ਬੱਚੇ ਵੱਲੋਂ ਦਿੱਤੇ ਜਾਂਦੇ ਵਿਚਾਰ ਤੇ ਹਾਸਾ ਮਜ਼ਾਕ ਵਰਜਿਤ ਹੋਵੇ ਤਾਂ ਕਿ ਸਬੰਧਤ ਬੱਚਾ ਇਸਨੂੰ ਮਹਿਸੂਸ ਕਰਕੇ ਅਤੇ ਆਪਣੇ ਨਾਲ ਹੋਏ ਮਜ਼ਾਕ ਤੋਂ ਪ੍ਰਭਾਵਿਤ ਹੋ ਕੇ ਘਟੀਆਪਣ ਦਾ ਸ਼ਿਕਾਰ ਨਾ ਬਣੇ।

ਬੱਚਿਆਂ ਅੰਦਰ ਇਹ ਵੀ ਵਿਚਾਰ ਵਿਕਸਤ ਕੀਤਾ ਜਾਣਾ ਚਾਹੀਦਾ ਹੈ ਕਿ ਜ਼ਿੰਦਗੀ ਵਿੱਚ ਹਰ ਅਸਫਲਤਾ, ਸਫਲਤਾ ਵਿੱਚ ਬਦਲੀ ਜਾ ਸਕਦੀ ਹੈ। ਬੱਚੇ ਦੀਆਂ

ਅਸਫਲਤਾਵਾਂ ਸਮੇਂ ਉਸਨੂੰ ਦੋਸ਼ੀ ਗਰਦਾਨ ਕੇ ਅਸੀਂ ਉਸ ਨੂੰ ਨਿਰਉਤਸ਼ਾਹਤ ਹੀ ਕਰਦੇ ਹਾਂ। ਸਾਨੂੰ ਚਾਹੀਦਾ ਹੈ ਕਿ ਅਸੀਂ ਉਸਦੀਆਂ ਅਸਫਲਤਾਵਾਂ ਦੇ ਕਾਰਨਾਂ ਦਾ ਪਤਾ ਲਾ ਕੇ ਉਸਨੂੰ ਸਹਿਯੋਗ ਦੇਈਏ। ਉਸਦੀ ਹਰ ਸਫਲਤਾ ਦਾ ਉਸਨੂੰ ਕਿਸੇ ਨਾ ਕਿਸੇ ਰੂਪ ਵਿੱਚ ਇਨਾਮ ਮਿਲਣਾ ਚਾਹੀਦਾ ਹੈ। ਬੱਚੇ ਦੇ ਸਵੈ-ਮਾਣ ਨੂੰ ਹਰ ਸੱਟ ਤੋਂ ਬਚਾਓ। ਉਸਦੀ ਹੋਂਦ ਨੂੰ ਪੂਰੀ ਤਰ੍ਹਾਂ ਸਵੀਕਾਰ ਕਰੋ। ਘਰ ਦੇ ਕੰਮਾਂ ਕਾਰਾਂ ਵਿੱਚ ਉਸ ਨੂੰ ਜਿਸ ਤਰ੍ਹਾਂ ਵੀ ਰੈਅ ਦਿੰਦਾ ਹੈ, ਦੇਣ ਦਿਓ ਅਤੇ ਠੀਕ ਰੈਅ ਲਈ ਉਸਨੂੰ ਦਲੀਲ ਪੂਰਵਕ ਉੱਤਰ ਦਿਓ। ਇਹਨਾਂ ਸਭ ਗੱਲਾਂ ਨੂੰ ਧਿਆਨ ਵਿੱਚ ਰੱਖਦੇ ਹੋਏ ਜਿਥੇ ਤੁਸੀਂ ਬੱਚੇ ਦੀ ਸੰਗਣ ਦੀ ਆਦਤ ਤੇ ਕਾਬੂ ਪਾ ਸਕੋਂਗੇ ਉੱਥੇ ਉਸ ਅੰਦਰ ਸਵੈ-ਨਿਰਭਰਤਾ ਦੀ ਭਾਵਨਾ ਦਾ ਵਿਕਾਸ ਵੀ ਹੋਵੇਗਾ।

ਅਧਿਆਇ-13

## ਬੱਚਿਆਂ ਅੰਦਰ ਡਾਕਲਪੁਣਾ

ਦੂਸਰੀਆਂ ਮੂਲ ਪ੍ਰਵਿਰਤੀਆਂ ਵਾਂਗ ਡਰਨਾ ਵੀ ਮੂਲ ਪ੍ਰਵਿਰਤੀ ਹੈ। ਇਸ ਪ੍ਰਵਿਰਤੀ ਦਾ ਜੀਵਾਂ ਅੰਦਰ ਹੋਣਾ ਉਹਨਾਂ ਦੀ ਸਵੈ-ਰੱਖਿਆ ਵਾਸਤੇ ਬਹੁਤ ਜ਼ਰੂਰੀ ਹੈ। ਡਰਨ ਦੀ ਪ੍ਰਵਿਰਤੀ ਕਾਰਣ ਜੀਵ ਕਿਸੇ ਵੀ ਸੰਭਾਵੀ ਔਕੜ ਦਾ ਸਾਹਮਣਾ ਕਰਨ ਲਈ ਆਪਣੇ ਆਪ ਨੂੰ ਤਿਆਰ ਕਰ ਲੈਂਦਾ ਹੈ। ਬੱਚਿਆਂ ਅੰਦਰ ਡਰਨ ਦੀ ਪ੍ਰਵਿਰਤੀ ਦਾ ਹੋਣਾ ਕਿਸੇ ਵੀ ਤਰ੍ਹਾਂ ਨੁਕਸਾਨਦਾਇਕ ਨਹੀਂ, ਪ੍ਰੰਤੂ ਜਦ ਇਹ ਪ੍ਰਵਿਰਤੀ ਕਿਸੇ ਖਾਸ ਹੱਦਾਂ ਤੋਂ ਅਗਾਂਹ ਵਧ ਜਾਵੇ ਤਾਂ ਇਸਦਾ ਜੀਵਨ ਲਈ ਰੋਲ ਸਕਾਰਤਮਿਕ ਹੋਣ ਦੀ ਬਜਾਏ ਨਕਾਰਤਮਿਕ ਹੋ ਨਿਬੜਦਾ ਹੈ। ਮਨੋਵਿਗਿਆਨੀਆਂ ਅਨੁਸਾਰ ਤੀਬਰ ਗੁੱਸੇ ਨਾਲੋਂ ਤੀਬਰ ਡਰ ਦੀ ਭਾਵਨਾ ਵਧੇਰੇ ਨੁਕਸਾਨਦਾਇਕ ਹੈ। ਤੀਬਰ ਡਰ ਅਧੀਨ ਬੱਚਾ ਜਾਂ ਮਨੁੱਖ ਕਿਸੇ ਖਤਰੇ ਦਾ ਦਬਾਅ, ਉਸ ਖਤਰੇ ਦੇ ਅਸਲੀ ਵੇਗ ਨਾਲੋਂ ਕਿਤੇ ਵਧੇਰੇ ਮਹਿਸੂਸ ਕਰਦਾ ਹੈ। ਤੀਬਰ ਡਰ ਅਧੀਨ ਖਤਰੇ ਦਾ ਅਸਲੀ ਵੇਗ ਮਾਪਣਾ ਅਸੰਭਵ ਹੋ ਜਾਂਦਾ ਹੈ। ਬੇ-ਲੋੜੀਆਂ ਕਿਆਸ ਅਰਾਈਆਂ ਕਈ ਵਾਰ ਇਤਨਾ ਮਾਨਸਿਕ ਤਣਾਅ ਪੈਦਾ ਕਰ ਦਿੰਦੀਆਂ ਹਨ ਕਿ ਮਨੁੱਖ ਜਾਂ ਤਾਂ ਬੁਰੀ ਤਰ੍ਹਾਂ ਘਬਰਾਕੇ ਹਮਲੇ ਤੱਕ ਤਿਆਰ ਹੋ ਜਾਂਦਾ ਹੈ ਜਾਂ ਫਿਰ ਘਰ ਦੀ ਚਾਰਦਿਵਾਰੀ ਤੋਂ ਵੀ ਬਾਹਰ ਆਉਂਣ ਤੋਂ ਝਿਜਕਦਾ ਹੈ। ਕਈ ਵਾਰ ਸਦਮੇਂ ਕਾਰਨ ਮੌਤ ਦੇ ਮੂੰਹ ਜਾ ਪੈਂਦਾ ਹੈ।

ਜਿਸ ਤਰ੍ਹਾਂ ਕਿ ਪਹਿਲਾਂ ਕਿਹਾ ਗਿਆ ਹੈ ਕਿ ਡਰਨਾ ਮੂਲ ਪ੍ਰਵਿਰਤੀ ਹੈ। ਜਿਹੜੀ ਹਰ ਬੱਚੇ ਦੇ ਅੰਦਰ ਜਨਮ ਸਮੇਂ ਤੋਂ ਹੀ ਦੇਖੀ ਜਾ ਸਕਦੀ ਹੈ। ਬੱਚਾ ਜਿਹੋ ਜਿਹੇ ਸਮਾਜਿਕ ਮਹੌਲ ਵਿੱਚੋਂ ਗੁਜ਼ਰਦਾ ਹੈ ਉਸੇ ਅਨੁਸਾਰ ਇਸਦੀ ਇਸ ਪ੍ਰਵਿਰਤੀ ਦਾ ਵਿਕਾਸ ਹੁੰਦਾ ਹੈ। ਡਰੂ ਕਿਸਮ ਦਾ ਮਹੌਲ, ਚਿਤਾਵਨੀਆਂ ਭਰੀਆਂ ਗੱਲਾਂ, ਮਾਪਿਆਂ ਦੀ ਬੱਚਿਆਂ ਨੂੰ ਨਿੱਕੇ-ਨਿੱਕੇ ਖਤਰਿਆਂ ਤੋਂ ਬਚਣ ਲਈ ਬੇਲੋੜੀ ਪ੍ਰੇਰਨਾ ਬੱਚਿਆਂ ਅੰਦਰ ਇਸ ਪ੍ਰਵਿਰਤੀ ਦਾ ਨਕਾਰਾਤਮਿਕ ਪੱਖ ਉਜ਼ਾਗਰ ਕਰਦੀ ਹੈ। ਸਾਰੀਆਂ ਮੂਲ ਪ੍ਰਵਿਰਤੀਆਂ ਨੂੰ ਨਵੀਂ 'ਸ਼ੇਪ' ਮਿਲਦੀ ਹੈ। ਜਿਸ ਤਰ੍ਹਾਂ ਤਣਾਅ ਭਰਿਆ ਲੜਾਈ-ਝਗੜਿਆਂ ਵਾਲਾ ਮਹੌਲ ਬੱਚਿਆਂ ਅੰਦਰਲੀ ਗੁੱਸੇ ਦੀ ਮੂਲ ਪ੍ਰਵਿਰਤੀ ਨੂੰ ਹੋਰ ਤੀਬਰ ਕਰਦਾ ਹੈ ਅਤੇ ਬੱਚੇ ਦੇ ਸਮਾਜਿਕ ਹੋਣ ਵਿੱਚ ਰੋੜਾ ਅਟਕਾਉਂਦਾ ਹੈ, ਉਸ ਤਰ੍ਹਾਂ ਹੀ ਅਸਾਵਾਂ ਡਰੂ ਮਹੌਲ ਬੱਚੇ ਦੀ ਡਰਨ ਦੀ ਪ੍ਰਵਿਰਤੀ ਨੂੰ ਵਧਾਉਂਦਾ ਹੈ। ਬੱਚੇ ਦੇ ਡਰਪੋਕ ਬਣਨ ਦਾ ਕਾਰਣ ਸਮਾਜਿਕ ਮਹੌਲ ਹੈ ਜੋ ਉਸਨੂੰ ਆਪਣੇ ਘਰ ਅਤੇ ਆਲੇ-ਦੁਆਲੇ ਤੋਂ ਮਿਲਦਾ ਹੈ।

ਡਰ ਦੀ ਸਧਾਰਣ ਪ੍ਰਵਿਰਤੀ ਤੋਂ ਤੀਬਰਤਾ ਹਾਸਲ ਕਰਨ ਤੱਕ ਦਾ ਸਫ਼ਰ ਬਚਪਨ ਦੀ ਦਹਿਲੀਜ਼ ਤੋਂ ਹੀ ਸ਼ੁਰੂ ਹੋ ਜਾਂਦਾ ਹੈ। ਕਿਸੇ ਵੀ ਜਮਾਂਦਰੂ ਪ੍ਰਵਿਰਤੀ ਨੂੰ ਵਿਅਕਤੀਆਂ ਅੰਦਰ ਵੱਖ-ਵੱਖ ਪੱਧਰਾਂ ਤੱਕ ਉਸਾਰਨ ਵਿੱਚ ਅਨੁਸਾਰੀ ਮੌਕਿਆਂ ਦਾ ਅਹਿਮ ਰੋਲ ਹੈ। ਅਨੁਸਾਰੀ ਮੌਕਿਆਂ ਤੋਂ ਭਾਵ ਜਿਸ ਤਰ੍ਹਾਂ ਦੀ ਕਿਆਸ-ਅਰਾਈ ਜਾਂ ਅੰਦਾਜ਼ਾ ਮਨ ਅੰਦਰ ਬਣਿਆ, ਘਟਨਾ ਦਾ ਉਸੇ ਤਰ੍ਹਾਂ ਸਾਹਮਣੇ ਆ ਜਾਣਾ। ਉਦਾਹਰਣ ਦੇ ਤੌਰ ਤੇ ਇੱਕ ਸਧਾਰਨ ਡਰ ਦੀ ਪ੍ਰਵਿਰਤੀ ਵਾਲਾ ਬੱਚਾ ਕਿਸੇ ਹਨੇਰੇ ਕਮਰੇ ਵਿੱਚ ਜਾਣ ਤੋਂ ਪਹਿਲਾਂ ਇਹ ਅੰਦਾਜ਼ਾ ਲਾ ਲਵੇ ਕਿ ਇਸ ਅੰਦਰ ਬਿੱਲੀ ਛੁਪੀ ਹੋ ਸਕਦੀ ਹੈ। ਜਿਸਦੇ ਨਾਲ ਹੀ ਘਰ ਵਿੱਚ ਜਾਂ ਆਲੇ-ਦੁਆਲੇ ਤੋਂ ਸੁਣੀ ਸੁਣਾਈ ਗੱਲ ਕਿ ਬਿੱਲੀ ਝਪਟਕੇ ਕਈ ਵਾਰ ਸਾਡੇ ਨਹੁੰਦਰਾਂ ਮਾਰ ਸਕਦੀ ਹੈ ਜਿਸ ਕਾਰਣ ਲਹੂ ਵਗ ਆਉਂਦਾ ਹੈ ਆਦਿ ਵਿਚਾਰ ਵੀ ਮਨ ਅੰਦਰ ਘੁੰਮ ਰਹੇ ਹੋਣ। ਅਜਿਹੇ ਮੌਕੇ ਜਿਉਂ ਹੀ ਉਹ ਕਮਰੇ ਅੰਦਰ ਜਾਂਦਾ ਹੈ ਤਾਂ ਅਚਾਨਕ ਅੰਦਰੋਂ ਬਿੱਲੀ ਬਾਹਰ ਵੱਲ ਇਸ ਤਰ੍ਹਾਂ ਦੌੜਦੀ ਹੈ ਜਿਵੇਂ ਮਾਰਨੀ ਹੁੰਦੀ ਹੈ। ਇਸ ਘਟਨਾ ਕਾਰਣ ਸਬੰਧਤ ਬੱਚੇ ਦੇ ਮਨ ਅੰਦਰ ਵਿਸ਼ਵਾਸ ਹੋਰ ਪੱਕਾ ਹੋ ਜਾਵੇਗਾ ਕਿ ਹਨੇਰੀਆਂ ਥਾਵਾਂ ਉਪਰ ਬਿੱਲੀਆਂ ਰਹਿੰਦੀਆਂ ਹਨ। ਜੇਕਰ ਇਸੇ ਤਰ੍ਹਾਂ ਦੇ ਵਿਸ਼ਵਾਸ ਬੱਚੇ ਅੰਦਰ ਹਨ। ਇਸ ਪ੍ਰਤੀ ਡਰ ਹੋਰ ਪੱਕਾ ਹੋ ਸਕਦਾ ਹੈ ਅਤੇ ਇੱਥੋ ਤੱਕ ਕਿ ਉਹ ਹਰ ਤਰ੍ਹਾਂ ਦੇ ਹਨੇਰੇ ਤੋਂ ਡਰੇਗਾ ਅਤੇ ਉਸਦੇ 'ਫੋਬਿਕ' (ਤੀਬਰ ਡਰਨ) ਹੋ ਜਾਣ ਦੇ ਵੀ ਆਸਾਰ ਬਣ ਸਕਦੇ ਹਨ।

ਪੰਜਾਬ ਵਿੱਚ 'ਹਵਾਈ ਟਰਾਇਲ' ਕਰਨਾ ਆਮ ਜਿਹੀ ਗੱਲ ਹੈ। ਜੰਗੀ ਜਹਾਜਾਂ ਦੀਆਂ ਕੰਨ ਪਾੜਵੀਆਂ ਆਵਾਜਾਂ ਵਧੇਰੇ ਡਰ ਪੈਦਾ ਕਰਦੀਆਂ ਹਨ। ਬੱਚਿਆਂ ਅੰਦਰ ਅਵਾਜ਼ਾਂ ਪ੍ਰਤੀ ਸੰਵੇਦਰਨਸ਼ੀਲਤਾ ਦੀ ਤੀਬਰਤਾ ਕਾਰਨ ਉਹ ਉੱਚੀਆਂ ਅਵਾਜਾਂ ਤੋਂ ਡਰਦੇ ਹਨ। ਤਿੰਨ ਤੋਂ ਪੰਜਾਂ ਸਾਲਾਂ ਦੇ ਬੱਚਿਆਂ ਅੰਦਰ ਇਹ ਵਧੇਰੇ ਹੁੰਦਾ ਹੈ। ਜਿਵੇਂ ਹੀ ਹਵਾਈ ਜਹਾਜ ਚੀਕਵੀਆਂ ਅਵਾਜ਼ਾਂ ਨਾਲ ਉਪਰਦੀ ਲੰਘਦਾ ਹੈ ਤਾਂ ਅਜਿਹੇ ਬੱਚੇ ਅਕਸਰ ਸੁਰੱਖਿਆ ਵਾਸਤੇ ਆਪਣੇ ਮਾਤਾ-ਪਿਤਾ ਜਾਂ ਭੈਣ-ਭਰਾਵਾਂ ਵੱਲ ਦੌੜਦੇ ਹਨ। ਅਜਿਹੇ ਸਮੇਂ ਜਿਉਂ ਹੀ ਬੱਚੇ ਨੂੰ ਕੁੱਛੜ ਵਿੱਚ ਲੈ ਕੇ ਛੁਪਣ ਦਾ ਮੌਕਾ ਦਿੱਤਾ ਜਾਂਦਾ ਹੈ ਬਿਨਸਬਤ ਇਸਦੇ ਕਿ ਜਹਾਜ਼ ਸਬੰਧੀ ਉਸਨੂੰ ਜਾਣਕਾਰੀ ਦਿੱਤੀ ਜਾਵੇ ਅਤੇ ਉਸ ਦੇ ਅੰਦਰਲੇ ਡਰ ਨੂੰ ਘਟਾਉਣ ਲਈ ਉਸਨੂੰ ਉਤਸ਼ਾਹਿਤ ਕੀਤਾ ਜਾਵੇ। ਘਰ ਵਿੱਚ ਜਦ ਮਾਂ-ਪਿਉ ਅਕਸਰ ਇਸੇ ਤਰ੍ਹਾਂ ਦੀ ਆਦਤ ਬੱਚੇ ਅੰਦਰ ਪੁਆ ਦਿੰਦੇ ਹਨ ਕਿ ਜਦ ਵੀ ਕੋਈ ਅਜਨਬੀ ਜਾਂ ਕੋਈ ਤੀਬਰ ਅਵਾਜ਼ ਤੋਂ ਡਰ ਕੇ ਬੱਚਾ ਮਾਤਾ-ਪਿਤਾ ਪਾਸ ਜਾਂਦਾ ਹੈ ਤਾਂ

ਉਹ ਉਸਨੂੰ ਛੁਪ ਜਾਣ ਵਾਲੀ ਛਤਰੀ ਪ੍ਰਦਾਨ ਕਰਦੇ ਹਨ। ਅਜਿਹਾ ਕਰਦੇ ਰਹਿਣ ਨਾਲ ਬੱਚੇ ਅੰਦਰ ਡਰ ਦੀ ਤੀਬਰਤਾ ਦਾ ਵੇਗ ਵਧੇਰੇ ਹੁੰਦਾ ਜਾਂਦਾ ਹੈ।

ਅਕਸਰ ਅਸੀਂ ਦੇਖਦੇ ਹਾਂ ਕਿ ਬੱਚਿਆਂ ਅੰਦਰ ਕੁਝ ਕਮਜ਼ੋਰੀਆਂ ਵੱਸ ਬਿਸਤਰੇ ਜਾਂ ਪੈਂਟਾਂ ਗਿੱਲੀਆਂ ਕਰਨ ਦੀ ਆਦਤ ਆ ਜਾਂਦੀ ਹੈ। ਅਜਿਹੇ ਸਮੇਂ ਮਾਪਿਆਂ ਦਾ ਆਪਣਾ ਕਸੂਰ ਭਾਵੇਂ ਨਹੀਂ ਹੁੰਦਾ ਹੁੰਦਾ ਪਰੰਤੂ ਮਾਪਿਆਂ ਅਤੇ ਅਧਿਆਪਕਾਂ ਦੀ ਡਾਂਟ ਉਸ ਅੰਦਰ ਡਰ ਦੇ ਸੰਤੁਲਣ ਨੂੰ ਵਿਗਾੜਦੀ ਹੈ। ਬੱਚਾ ਜਿਥੇ ਹੀਣ-ਭਾਵਨਾ ਦਾ ਸ਼ਿਕਾਰ ਹੁੰਦਾ ਹੈ ਉੱਥੇ ਉਹ ਸਹਿਮਿਆਂ-ਸਹਿਮਿਆਂ ਵੀ ਰਹਿੰਦਾ ਹੈ। ਜਿੱਥੇ ਅਧਿਆਪਕਾਂ ਅਤੇ ਮਾਪਿਆਂ ਦੀ ਡਾਂਟ ਦਾ ਡਰ ਉਸ ਅੰਦਰ ਬਣਿਆ ਰਹਿੰਦਾ ਹੈ ਉੱਥੇ ਆਪਣੇ ਸੰਗੀ ਬੱਚਿਆਂ ਦੇ ਮਜ਼ਾਕ ਵੀ ਉਸ ਅੰਦਰ ਘਟੀਆਪੁਣੇ ਦਾ ਅਹਿਸਾਸ ਭਰਦੇ ਹਨ। ਜਦ ਬੱਚਾ ਕਈ ਵਾਰ ਮਾਪਿਆਂ ਦੇ ਨੋਟਿਸ ਵਿੱਚ ਆਪਣੇ ਸੰਗੀਆਂ ਅਤੇ ਅਧਿਆਪਕਾਂ ਦੇ ਵਿਵਹਾਰ ਨੂੰ ਲਿਆਉਂਦਾ ਹੈ ਪਰ ਮਾਪਿਆਂ ਦਾ ਅਣਗੌਲਿਆਂ ਕਰਨਾ ਉਸ ਅੰਦਰ ਹੋਰ ਵਧੇਰੇ ਡਰ ਨੂੰ ਬੜਾਵਾ ਦਿੰਦਾ ਹੈ।

ਕਾਊਰ ਜਮਾਮਟੇ, ਇੱਕ ਪ੍ਰਸਿੱਧ ਮਨੋ-ਵਿਗਿਆਨੀ, ਬੱਚਿਆਂ ਅੰਦਰ ਡਰਾਕਲਪੁਣੇ ਸਬੰਧੀ ਆਪਣਾ ਸਰਵੇਖਣ ਕਰਨ ਤੋਂ ਬਾਅਦ ਕੁਝ ਸਿੱਟਿਆਂ ਤੇ ਅਪੱੜਦਾ ਹੈ। ਉਸਦਾ ਮੱਤ ਹੈ ਕਿ ਬੱਚਿਆਂ ਅੰਦਰ ਪੈਦਾ ਹੋ ਰਹੇ ਘਟੀਅਪੁਣੇ ਦੇ ਅਹਿਸਾਸ ਨੂੰ ਅਕਸਰ ਮਾਪੇ ਠੀਕ ਤਰ੍ਹਾਂ ਨਹੀਂ ਸਮਝ ਪਾਉਂਦੇ। ਬੱਚੇ ਅੱਗੇ ਆ ਰਹੀ ਔਕੜ ਦਾ ਸਮੇਂ ਸਿਰ ਹੱਲ ਕੱਢਣ ਦਾ ਯਤਨ ਹੀ ਨਹੀਂ ਕੀਤਾ ਜਾਂਦਾ। ਉਸਦਾ ਮੱਤ ਹੈ ਕਿ ਉਹ ਬੱਚੇ ਜਿਨ੍ਹਾਂ ਅੰਦਰ ਹੀਣ-ਭਾਵਨਾ ਦਾ ਅਹਿਸਾਸ ਹੈ ਆਪਣੇ ਆਪ ਨੂੰ ਘਟੀਆ ਸਮਝਦੇ ਹਨ, ਅਜਿਹੇ ਬੱਚੇ ਆਪਣੇ ਆਪ ਨੂੰ ਮੂਰਖ ਮੰਨਣਾ ਸ਼ੁਰੂ ਕਰ ਦਿੰਦੇ ਹਨ, ਇਥੋਂ ਤੱਕ ਕਿ ਕਈ ਵਾਰ ਉਹ ਆਪਣਾ ਚਿਹਰਾ ਲੁਕਾਣ ਲਈ ਆਸੇ-ਪਾਸੇ ਹੁੰਦੇ ਹਨ। ਉਸ ਅਨੁਸਾਰ ਬੱਚਿਆਂ ਉਪਰ ਜਿਨ੍ਹਾਂ ਅਸਰ ਨਤੀਜਾ ਰਿਪੋਰਟ ਕਰਦੀ ਹੈ ਉਤਨਾ ਅਸਰ ਸਰਜਰੀ ਦਾ ਅਪ੍ਰੇਸ਼ਨ ਵੀ ਨਹੀਂ ਕਰਦਾ। ਬੱਚੇ ਦਾ ਕਿਸੇ ਕਲਾਸ ਵਿੱਚੋ ਫੇਲ੍ਹ ਹੋਣਾ ਉਸ ਅੰਦਰ ਤੀਬਰ ਡਰ ਪੈਦਾ ਕਰਦਾ ਹੈ। ਇੱਕ ਤਾਂ ਉਸਦੇ ਪੁਰਣੇ ਮਿੱਤਰ ਖੁਸ ਜਾਂਦੇ ਹਨ ਅਤੇ ਦੂਜਾ ਨਵੀਂ ਕਲਾਸ ਦੇ ਵਿਦਿਆਰਥੀ ਉਸਦਾ ਮਜ਼ਾਕ ਉਡਾਉਂਦੇ ਹਨ। ਮਾਪਿਆਂ ਵੱਲੋਂ ਵੀ ਅਜਿਹੇ ਸਮੇਂ ਬੱਚਿਆਂ ਪ੍ਰਤੀ ਘਟੀਆ ਸ਼ਬਦਾਂ ਦਾ ਵਰਤਣਾ ਬੱਚੇ ਦੀ ਮਾਨਸਿਕਤਾ ਉੱਪਰ ਗਹਿਰੀਆਂ ਸੱਟਾਂ ਮਾਰਦਾ ਹੈ। ਚਾਹੀਦਾ ਤਾਂ ਇਹ ਹੈ ਕਿ ਬੱਚੇ ਦੇ ਪਛੜ ਜਾਣ ਦੇ ਕਾਰਣਾਂ ਦਾ ਪਤਾ ਲਗਾਕੇ ਉਹਨਾਂ ਨੂੰ ਦੂਰ ਕੀਤਾ ਜਾਵੇ ਅਤੇ ਬੱਚੇ ਨੂੰ ਉਤਸ਼ਾਹਿਤ ਕੀਤਾ ਜਾਵੇ। ਫੇਲ੍ਹ ਹੋਏ ਬੱਚਿਆਂ

ਪ੍ਰਤੀ ਅਧਿਆਪਕਾਂ ਦਾ ਰਵੱਈਆ ਵੀ ਸਾਰਥਿਕ ਨਹੀਂ ਹੁੰਦਾ। ਅਸੀਂ ਨਹੀਂ ਸਮਝਦੇ ਹੁੰਦੇ ਕਿ ਬੱਚੇ ਦੇ ਸਵੈ-ਮਾਣ ਤੇ ਲੱਗਦੀ ਹਰ ਸੱਟ ਉਸ ਲਈ ਕਿਤਨੀ ਅਸਹਿ ਹੁੰਦੀ ਹੈ।

ਜਮਾਮਟੋ ਦੁਆਰਾ ਕੀਤੀ ਗਈ ਪੜਤਾਲ ਦੌਰਾਨ ਦਰਸਾਇਆ ਗਿਆ ਹੈ ਕਿ ਬੱਚਿਆਂ ਨਾਲ ਕੀਤਾ ਜਾਂਦਾ ਵਿਤਕਰੇ ਭਰਿਆ ਵਰਤਾਓ ਵੀ ਉਸ ਅੰਦਰ ਡਰ ਦੀ ਤੀਬਰਤਾ ਲਈ ਜੁਮੇਂਵਾਰ ਹੈ। ਬੱਚਾ ਜਿਤਨੀ ਮਿਹਨਤ ਕਰਦਾ ਹੈ ਜੇ ਉਸਦਾ ਇਨਾਮ ਉਸ ਅਨੁਸਾਰ ਢੁਕਵਾਂ ਨਹੀਂ ਅਤੇ ਉਸ ਪ੍ਰਤੀ ਦਿੱਤੇ ਜਾ ਰਹੇ ਰਿਮਾਰਕਸ ਜੇ ਨਿਰਉਤਸ਼ਾਹਿਤ ਕਰਨ ਵਾਲੇ ਹਨ ਤਾਂ ਅਜਿਹਾ ਵਰਤਾਓ ਉਸ ਅੰਦਰ ਸਹਿਮ ਅਤੇ ਨਫ਼ਰਤ ਨੂੰ ਹਵਾ ਦਿੰਦਾ ਹੈ।

ਛੋਟੀ ਉਮਰ ਦੇ ਬੱਚਿਆਂ ਅੰਦਰ ਮਾਪਿਆਂ ਦੇ ਖੁੱਸ ਜਾਣ ਦਾ ਡਰ ਸਭ ਤੋਂ ਵਧੇਰੇ ਹੁੰਦਾ ਹੈ। ਮਾਪਿਆਂ ਅੰਦਰ ਚੱਲ ਰਿਹਾ ਤਣਾਅ ਭਰਿਆ ਮਹੌਲ ਅਤੇ ਨਿੱਤ ਦਾ ਲੜਾਈ ਝਗੜਾ ਅਤੇ ਅਜਿਹੇ ਮੌਕੇ ਮਾਪਿਆਂ ਦੁਆਰਾ ਘਰ ਛੱਡ ਕੇ ਜਾਣ ਤਲਾਕ ਜਾਂ ਮਰਨ ਆਦਿ ਤੱਕ ਦੀ ਵਰਤੀ ਗਈ ਸ਼ਬਦਾਵਲੀ ਬੱਚਿਆਂ ਅੰਦਰ ਅਸੁਰੱਖਿਆ ਦੇ ਅਹਿਸਾਸ ਨੂੰ ਬਲ ਦਿੰਦੀ ਹੈ। ਕਿਉਂਕਿ ਬੱਚਾ ਨਿਰੋਲ ਰੂਪ ਵਿੱਚ ਮਾਪਿਆਂ ਤੇ ਨਿਰਭਰ ਹੈ ਅਤੇ ਮਾਪਿਆਂ ਪ੍ਰਤੀ ਤੀਬਰ ਪਿਆਰ ਦੀਆਂ ਭਾਵਨਾਵਾਂ ਉਸ ਅੰਦਰ ਡਰ ਨੂੰ ਵਧਾਉਂਦੀਆਂ ਹਨ। ਅਜਿਹੇ ਮਹੌਲ ਅੰਦਰ ਪਲ ਕੇ ਬੱਚਿਆਂ ਦੀਆਂ ਰਾਤਾਂ ਵੀ ਡਰਾਉਂਣੇ ਸੁਪਨਿਆਂ ਵਿੱਚ ਗੁਜ਼ਰਦੀਆਂ ਹਨ। ਮਾਪਿਆਂ ਨਾਲੋਂ ਟੁੱਟ ਜਾਣ ਦਾ ਡਰ ਉਸ ਅੰਦਰ ਸਦਾ ਬਣੇ ਰਹਿਣ ਕਾਰਣ ਉਸਦੇ ਖਾਣ-ਪੀਣ ਤੇ ਵੀ ਬੁਰਾ ਅਸਰ ਪਾਉਂਦਾ ਹੈ। ਅਜਿਹੇ ਬੱਚਿਆਂ ਨੂੰ ਭੁੱਖ ਘੱਟ ਲੱਗਦੀ ਹੈ ਅਤੇ ਉਹਨਾਂ ਦਾ ਭਾਰ ਘਟਣਾ ਸ਼ੁਰੂ ਹੋ ਜਾਂਦਾ ਹੈ। ਉਹਨਾਂ ਦਾ ਸਰੀਰਕ ਵਾਧਾ ਬੁਰੀ ਤਰ੍ਹਾਂ ਪ੍ਰਭਾਵਿਤ ਹੁੰਦਾ ਹੈ।

ਬੱਚਿਆਂ ਉਪਰ ਸਕੂਲ ਬਦਲੀ ਦਾ ਵੀ ਕਈ ਵਾਰ ਬਹੁਤ ਬੁਰਾ ਪ੍ਰਭਾਵ ਪੈਂਦਾ ਹੈ। ਜਿਨ੍ਹਾਂ ਮਾਪਿਆਂ ਦੀਆਂ ਅਕਸਰ ਬਦਲੀਆਂ ਹੁੰਦੀਆਂ ਰਹਿਣ, ਉਹਨਾਂ ਦੇ ਬੱਚਿਆਂ ਨੂੰ ਬਾਰ ਬਾਰ ਸਕੂਲ ਬਦਲਣਾ ਪੈਂਦਾ ਹੈ, ਉਹਨਾ ਅੰਦਰ ਡਰਾਕਲਪੁਣੇ ਦੇ ਵਿਕਸਤ ਹੋਣ ਦੇ ਵਧੇਰੇ ਮੌਕੇ ਹਨ। ਇਥੇ ਬੱਚੇ ਨੂੰ ਜਿੱਥੇ ਸਕੂਲ ਦੇ ਨਵੇਂ ਆਲੇ-ਦੁਆਲੇ ਨਾਲ ਘੁਲਣਮਿਲਣ ਲਈ ਵਧੇਰੇ ਸਮਾਂ ਲਗਦਾ ਹੈ ਉਥੇ ਅਧਿਆਪਕਾਂ ਤੇ ਨਵੇਂ ਸੰਗੀਆਂ ਪ੍ਰਤੀ ਵੀ ਆਪਣੀ ਮਾਨਸਿਕਤਾ ਤਿਆਰ ਕਰਨੀ ਹੁੰਦੀ ਹੈ। ਠੀਕ ਮਿੱਤਰਾਂ ਦੀ ਭਾਲ ਵਾਰ-ਵਾਰ ਕਰਨ ਤੋਂ ਕਈ ਵਾਰ ਬੱਚਾ ਅਸਮਰਥ ਹੋ ਜਾਂਦਾ ਹੈ। ਜਮਾਮਟੋ ਕਹਿੰਦਾ ਹੈ ਕਿ ਭਾਵੇਂ ਬਹੁਤ ਸਾਰੇ ਅਜਿਹੇ ਬੱਚੇ ਬੜਬੋਲੇ ਅਤੇ ਖੁਲ੍ਹਦਿਲੇ ਲਗਦੇ ਹੁੰਦੇ ਹਨ ਜਦ ਵੀ ਉਹਨਾਂ ਨਾਲ ਗੱਲਬਾਤ

ਕੀਤੀ ਜਾਂਦੀ ਹੈ ਅਤੇ ਨਾਲ ਹੀ ਇਹ ਦੂਸਰੇ ਬੱਚਿਆਂ ਨਾਲ ਸਬੰਧ ਸਥਾਪਿਤ ਕਰਨ ਲਈ ਸਮਰੱਥ ਦੇਖੇ ਗਏ ਪਰੰਤੂ ਨਵੇਂ ਸਕੂਲੀ ਮਹੌਲ ਅਤੇ ਨਵੇਂ ਸਾਥੀਆਂ ਨਾਲ, ਜਿਨ੍ਹਾਂ ਦੇ ਨਾਲ ਉਹਨਾਂ ਘੁਲਣ ਦਾ ਯਤਨ ਕੀਤਾ, ਤੋਂ ਉਹ ਡਰੇ ਹੋਏ ਸਨ। ਅਜਿਹੇ ਬੱਚਿਆਂ ਅੰਦਰ ਪੁਰਾਣੇ ਸਕੂਲ ਅਤੇ ਬੱਚਿਆਂ ਪ੍ਰਤੀ ਸ਼ਰਧਾ-ਵੱਸ ਜੜ੍ਹਤਾ ਵੀ ਸਹਿਮ ਪੈਦਾ ਕਰਦੀ ਹੈ।

ਡਰ ਦੀ ਤੀਬਰਤਾ ਲਈ ਇੱਕ ਮਹੱਤਰਵਪੂਰਨ ਕਾਰਣ ਇਹ ਵੀ ਹੈ ਕਿ ਬੱਚਾ ਆਪਣੇ ਮਿੱਤਰਾਂ ਦੀ ਹਰ ਗੱਲ ਵਿੱਚ ਮਾਨਤਾ ਚਾਹੁੰਦਾ ਹੈ। ਮਾਪਿਆਂ ਅਤੇ ਅਧਿਆਪਕਾਂ ਦੀ ਪਸੰਦ ਤੋਂ ਵੱਧ ਉਹ ਆਪਣੇ ਹਾਣੀਆਂ ਦੀ ਪ੍ਰਸੰਸਾ ਨੂੰ ਵਧੇਰੇ ਮਾਨਤਾ ਦਿੰਦਾ ਹੈ। ਕੋਈ ਵੀ ਵਸਤੂ ਜਾਂ ਵਿਚਾਰ, ਭਾਵੇਂ ਬੱਚੇ ਦੇ ਮਾਪੇ ਅਤੇ ਅਧਿਆਪਕ ਉਸਨੂੰ ਠੀਕ ਕਿਉਂ ਨਾ ਦਰਸਾਉਣ ਪਰੰਤੂ ਜਦ ਤੱਕ ਉਸਦੇ ਹਾਣੀ ਇਸਦੀ ਪ੍ਰੋੜਤਾ ਨਹੀਂ ਕਰਦੇ ਬੱਚੇ ਨੂੰ ਸੰਤੁਸ਼ਟ ਨਹੀਂ ਕੀਤਾ ਜਾ ਸਕਦਾ। ਆਪਣੇ ਹਾਣੀਆਂ ਦੁਆਰਾ ਦਿੱਤੀ ਜਾਂਦੀ ਮਾਨਤਾ ਬੱਚੇ ਅੰਦਰ ਵਡੱਪਣ ਦਾ ਅਹਿਸਾਸ ਕਰਦੀ ਹੈ, ਉਸਦੇ ਆਪੇ ਨੂੰ ਉਤਸ਼ਾਹਤ ਕਰਦੀ ਹੈ।

ਆਓ ਹੁਣ ਇਹ ਵੀ ਜਾਣੀਏ ਕਿ ਅਸੀਂ ਬੱਚਿਆਂ ਦੇ ਅੰਦਰ ਡਰ ਦੇ ਸੰਤੁਲਣ ਨੂੰ ਕਾਇਮ ਰੱਖਣ ਲਈ ਕੀ ਕੁਝ ਕਰ ਸਕਦੇ ਹਾਂ। ਅਸੀਂ ਬੱਚੇ ਨੂੰ ਇੱਕ ਸੰਤੁਲਿਤ ਸਖਸ਼ੀਅਤ ਵਿੱਚ ਉਸਰਨ ਲਈ ਕਿੰਨੀ ਕੁ ਮਦਦ ਕਰ ਸਕਦੇ ਹਾਂ।

ਮਾਪਿਆਂ ਅਤੇ ਅਧਿਆਪਕਾਂ ਨੂੰ ਸਭ ਤੋਂ ਪਹਿਲੀ ਗੱਲ ਜੋ ਵਿਚਾਰ ਅਧੀਨ ਰੱਖਣੀ ਚਾਹੀਦੀ ਹੈ ਉਹ ਹੈ ਬੱਚੇ ਦੀ ਹੋਂਦ ਨੂੰ ਸਵੀਕਾਰਨਾ। ਜਦ ਤੱਕ ਅਸੀਂ ਬੱਚੇ ਦੇ ਆਪੇ ਨੂੰ ਮਾਣਤਾ ਨਹੀਂ ਦੇਵਾਂਗੇ ਤਦ ਤੱਕ ਉਹ ਪੂਰਨ ਸਖਸ਼ੀਅਤ ਬਣਨ ਵੱਲ ਕਦਮ ਪੁੱਟਣ ਤੋਂ ਅਸਮਰੱਥ ਰਹੇਗਾ। ਬੱਚਿਆਂ ਦੇ ਖਿਆਲਾਂ ਵਿਚਾਰਾਂ ਨੂੰ ਕਿਸੇ ਤਰ੍ਹਾਂ ਵੀ ਨਕਾਰਨਾ ਨਹੀਂ ਚਾਹੀਦਾ। ਸਭ ਤੋਂ ਪਹਿਲਾਂ ਅਸੀਂ ਬੱਚੇ ਨੂੰ ਆਪਣੀ ਗੱਲ ਖੁੱਲ੍ਹ ਕੇ ਕਹਿਣ ਦਾ ਮੌਕਾ ਦੇਈਏ। ਹਾਂ ਪੂਰੇ ਪਿਆਰ ਭਰੇ ਅਹਿਸਾਸ ਨਾਲ ਉਸਦੇ ਵਿਚਾਰਾਂ ਅਤੇ ਖਿਆਲਾਂ ਨੂੰ ਆਹਿਸਤਾ-ਆਹਿਸਤਾ ਮੋੜਾ ਦੇਈਏ। ਬੱਚੇ ਨਾਲ ਨਿੱਕੀਆਂ-ਨਿੱਕੀਆਂ ਗੱਲਾਂ ਅਤੇ ਖੁੱਲ੍ਹੇ ਛੱਡੇ ਸਵਾਲ, ਜਿਨ੍ਹਾਂ ਦੇ ਕਈ ਉੱਤਰ ਨਿਕਲ ਸਕਦੇ ਹੋਣ, ਕਰੀਏ। ਅਸੀਂ ਬੱਚੇ ਕੋਲੋਂ ਆਪਣੇ ਮਿਤਰਾਂ ਵੱਲੋਂ ਕੀਤੇ ਜਾਂਦੇ ਭੱਦੇ ਮਜ਼ਾਕਾਂ ਦੀ ਸ਼ਕਾਇਤ ਜਾਂ ਫਿਰ ਅਧਿਆਪਕਾਂ ਵੱਲੋਂ ਕੀਤੇ ਜਾਂਦੇ ਵਿਤਕਰੇ ਬਾਰੇ ਇੰਨਾਂ ਕਹਿਕੇ ਖਹਿੜਾ ਨਹੀਂ ਛੁਡਵਾ ਸਕਦੇ ਕਿ ਇਹਨਾਂ ਦੀ ਉਹ ਪ੍ਰਵਾਹ ਨਾ ਕਰੇ। ਸਾਨੂੰ ਇਹਨਾਂ ਦੇ ਯੋਗ ਹੱਲ ਤਲਾਸ਼ਣੇ ਪੈਂਣਗੇ ਅਤੇ ਬੱਚੇ ਦੀ ਮਾਨਸਿਕਤਾ ਸੰਤੁਸ਼ਟ ਕਰਨੀ ਪਵੇਗੀ। ਬੱਚੇ ਦੇ ਅਧਿਆਪਕਾਂ ਨਾਲ ਗੱਲਬਾਤ ਕਰਨੀ ਪਵੇਗੀ ਅਤੇ ਇਸਦੇ ਨਾਲੋਂ ਨਾਲ ਬੱਚੇ ਨੂੰ ਵੀ ਅਜਿਹੇ ਮਹੌਲ ਨਾਲ ਨਜਿੱਠਣ ਲਈ

ਤਿਆਰ ਕਰਨਾ ਪਵੇਗਾ। ਜਿਨ੍ਹਾਂ ਕਰਕੇ ਬੱਚਾ ਮਜ਼ਾਕ ਦਾ ਪਾਤਰ ਬਣਦਾ ਹੈ ਉਹਨਾਂ ਨੂੰ ਦੂਰ ਕਰਨ ਦਾ ਯਤਨ ਕਰਨਾ ਪਵੇਗਾ।

ਬੱਚੇ ਦੀ ਮਾਨਸਿਕਤਾ ਨੂੰ ਇਸ ਤਰ੍ਹਾਂ ਮੋੜਾ ਦੇਣਾ ਪਵੇਗਾ ਕਿ ਉਹ ਆਪਣੀਆਂ ਨਿੱਕੀਆਂ-ਨਿੱਕੀਆਂ ਔਕੜਾਂ ਪ੍ਰਤੀ ਸਰੀਰਕ ਅਤੇ ਮਾਨਸਿਕ ਪੱਖੋਂ ਤਿਆਰ ਰਹੇ। ਬੱਚੇ ਦੀ ਭਾਵੁਕ ਉਸਾਰੀ ਲਈ ਮਾਪਿਆਂ ਨੂੰ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ। ਬੱਚਿਆਂ ਅੰਦਰ ਡਰ ਦੀ ਵਧ ਰਹੀ ਤੀਬਰਤਾ ਦਾ ਨੋਟਿਸ ਲੈਣਾ ਪਵੇਗਾ। ਡਰ ਦੇ ਸਹੀ ਕਾਰਣ ਦੀ ਤਹਿ ਤੱਕ ਜਾਂਦਿਆਂ ਉਸਦੇ ਠੀਕ ਸਮਾਧਾਨ ਲਈ ਬੱਚੇ ਨੂੰ ਪੂਰਨ ਸਹਿਯੋਗ ਦੇਣਾ ਚਾਹੀਦਾ ਹੈ।

ਜ਼ਿਆਦਾਤਰ ਦੇਖਿਆ ਗਿਆ ਹੈ ਕਿ ਜਿਨ੍ਹਾਂ ਬੱਚਿਆਂ ਨੂੰ ਘਰ ਆ ਕੇ ਬਾਹਰ ਨਿਕਲਣ ਦਾ ਮੌਕਾ ਘੱਟ ਮਿਲਦਾ ਹੈ ਭਾਵ ਉਹਨਾਂ ਨੂੰ ਬਾਹਰੀ ਟਰਿਪਾਂ ਆਦਿ ਤੇ ਜਾਣ ਦੇ ਮੌਕੇ ਨਹੀਂ ਮਿਲਦੇ ਅਤੇ ਜਿਹੜੇ ਮਾਪਿਆਂ ਵੱਲੋਂ ਵਾਰ-ਵਾਰ ਡਰਾਏ ਜਾਂਦੇ ਹਨ ਕਿ ਉਹ ਬਾਹਰ ਨਾ ਜਾਣ, ਕਿਸੇ ਕਾਰ ਥੱਲੇ ਆ ਜਾਣਗੇ ਜਾਂ ਕੋਈ ਚੋਟ ਲੱਗ ਜਾਵੇਗੀ ਆਦਿ ਅਜਿਹੇ ਬੱਚਿਆਂ ਅੰਦਰ ਡਰ ਅਤੇ ਸਹਿਮ ਦਾ ਵਿਵਹਾਰ ਵਧੇਰੇ ਦੇਖਿਆ ਜਾਂਦਾ ਹੈ। ਟਰਿਪਾਂ ਆਦਿ ਦੁਆਰਾ ਬੱਚਿਆਂ ਨੂੰ ਹੋਰ ਨਵੇਂ ਸਾਥੀਆਂ ਜਾਂ ਹਮਜਮਾਤੀਆਂ ਦੇ ਨਾਲ ਕੀਤੀਆਂ ਇਹ ਟਰਿਪਾਂ ਅਤੇ ਪਿਕਨਿਕ ਪਾਰਟੀਆਂ ਉਹਨਾਂ ਦੇ ਖੁੱਲਣ ਵਿੱਚ ਬਹੁਤ ਹੀ ਅਹਿਮ ਹਿੱਸਾ ਪਾਉਂਦੀਆਂ ਹਨ। ਇਹ ਬਚਪਨ ਦੀ ਉਮਰ ਦੀ ਉਹ ਪੱਧਰ ਹੈ ਜਿੱਥੇ ਬੱਚਾ ਨਵੇਂ ਚੁਗਿਰਦਿਆਂ ਤੋਂ ਸਹਿਮਦਾ ਵੀ ਹੈ ਉੱਥੇ ਹਰ ਨਵੀਂ ਗੱਲ ਜਾਣਨ ਦੀ ਜਗਿਆਸਾ ਉਸਦੀ ਮਾਨਸਿਕਤਾ ਦੇ ਧੁਰ ਅੰਦਰ ਤੱਕ ਪਈ ਹੁੰਦੀ ਹੈ। ਹਰ ਨਵੀਂ ਗੱਲ ਜਾਂ ਚੌਗਿਰਦੇ ਬਾਰੇ ਜਾਣਕਾਰੀ ਉਸ ਅੰਦਰ ਸੰਪੂਰਨਤਾ ਦਾ ਅਹਿਸਾਸ ਜਗਾਉਂਦੀ ਹੈ। ਇਸ ਤਰ੍ਹਾਂ ਉਹ ਸਰੀਰਕ ਅਤੇ ਮਾਨਸਿਕ ਦੋਹਾਂ ਪੱਖਾਂ ਤੋਂ ਤੰਦਰੁਸਤੀ ਪਾਉਂਦਾ ਹੈ। ਸਰੀਰਕ ਅਤੇ ਮਾਨਸਿਕ ਤੌਰ ਤੇ ਤੰਦਰੁਸਤ ਬੱਚੇ ਨੂੰ ਚੌਗਿਰਦੇ ਵਿੱਚ ਵਾਪਰਦੀਆਂ ਘਟਨਾਵਾਂ ਦੇ ਠੀਕ ਮੁਲੰਕਣ ਕਰਨ ਵਿੱਚ ਮੱਦਦ ਮਿਲਦੀ ਹੈ। ਡਰ ਦੀ ਪ੍ਰਵਿਰਤੀ ਵਿੱਚ ਸੰਤੁਲਣ ਬਣਾਈ ਰੱਖਦੀ ਹੈ।

ਤਰਕਸ਼ੀਲ ਸੁਸਾਇਟੀ ਪਾਸ ਅਨੇਕਾਂ ਬੱਚਆਂ ਦੇ ਅਜਿਹੇ ਕੇਸ ਆਏ ਹਨ ਜਿਨ੍ਹਾਂ ਦਾ ਘਰਾਂ ਵਿੱਚ ਪਾਲਣ ਪੋਸ਼ਣ ਬਹੁਤ ਹੀ ਸੁਰੱਖਿਆ ਭਰੇ ਵਾਤਾਵਰਣ ਵਿੱਚ ਕੀਤਾ ਗਿਆ ਹੈ। ਅਕਸਰ ਇਕਲੌਤੇ ਬੱਚਿਆਂ ਦੇ ਕੇਸਾਂ ਵਿੱਚ ਅਜਿਹਾ ਵਧੇਰੇ ਵਾਪਰਦਾ ਹੈ। ਮਾਤਾ-ਪਿਤਾ ਵੱਲੋਂ ਆਪਣੀ ਇੱਕੋ-ਇੱਕ ਔਲਾਦ ਨੂੰ ਹਰ ਖਤਰੇ ਤੋਂ ਪਹਿਲਾਂ ਘਰਾਂ ਅੰਦਰ ਬੇਲੋੜੀਆਂ ਪਾਬੰਦੀਆਂ ਲਾਈਆਂ ਜਾਂਦੀਆਂ ਹਨ। ਨਿੱਕੇ-ਨਿੱਕੇ ਮਸਲੇ ਵੀ ਮਾਤਾ-ਪਿਤਾ ਸਵੈ ਹਲ ਕਰਦੇ ਰਹਿੰਦੇ ਹਨ ਅਤੇ ਬੱਚਿਆਂ ਨੂੰ ਆਪਣੇ ਆਪ ਆਪਣੀਆਂ ਸਮੱਸਿਆਵਾਂ

ਦਾ ਹੱਲ ਢੂੰਡਣ ਦਾ ਮੌਕਾ ਘੱਟ ਮਿਲਣ ਕਾਰਣ ਉਹ ਸਦਾ ਲਈ ਦੂਸਰਿਆਂ ਉਪਰ ਨਿਰਭਰਤਾ ਦੀ ਆਦਤ ਪਾ ਲੈਂਦੇ ਹਨ। ਉਹਨਾਂ ਅੰਦਰ ਸਵੈ-ਭਰੋਸਾ ਖਤਮ ਹੋ ਜਾਂਦਾ ਹੈ ਅਤੇ ਜਦ ਵੀ ਕਿਸੇ ਸਮੱਸਿਆ ਸਮੇਂ ਕੋਈ ਸਹਿਯੋਗੀ ਨਹੀਂ ਮਿਲਦਾ ਤਾਂ ਉਹਨਾਂ ਦੀ ਡਰ ਦੀ ਤੀਬਰਤਾ ਕਾਰਣ ਹਲਾਤ ਬੇਹੱਦ ਪਤਲੀ ਪੈ ਜਾਂਦੀ ਹੈ। ਅਜਿਹਾ ਹੀ ਕੇਸ ਇੱਕ 30 ਸਾਲਾ ਨੌਜਵਾਨ ਦਾ ਮੇਰੇ ਪਾਸ ਆਇਆ। ਇਹ ਨੌਜਵਾਨ ਇੱਕ ਬੱਚੇ ਦਾ ਬਾਪ ਵੀ ਹੈ। ਛੋਟੀ ਉਮਰ ਵਿੱਚ ਪਿਤਾ ਦੀ ਮੌਤ ਹੋਣ ਕਾਰਣ ਮਾਤਾ ਹੀ ਉਸਦਾ ਪਾਲਣ ਪੋਸਣ ਕਰਦੀ ਰਹੀ। ਮਾਤਾ ਨੇ ਜਿਧਰ ਵੀ ਜਾਣਾ ਉਸਨੂੰ ਨਾਲ ਹੀ ਰੱਖਣਾ। ਇੱਥੋ ਤੱਕ ਕਿ ਸਕੂਲ ਤੱਕ ਛੱਡਣਾ ਅਤੇ ਫਿਰ ਸ਼ਾਮ ਨੂੰ ਸਕੂਲੋਂ ਲੈ ਕੇ ਆਉਂਣਾ। ਛੁੱਟੀ ਹੋਣ ਤੋਂ ਪਹਿਲਾਂ ਹੀ ਜਾ ਕੇ ਉਹ ਉਸਦੀ ਘੰਟਾ ਭਰ ਉਡੀਕ ਕਰਦੀ। ਜਿਉਂ-ਜਿਉਂ ਉਹ ਵੱਡਾ ਹੁੰਦਾ ਗਿਆ ਮਾਂ ਉਪਰ ਉਸਦੀ ਨਿਰਭਰਤਾ ਸਥਾਈ ਹੁੰਦੀ ਚਲੀ ਗਈ। ਇਥੋਂ ਤੱਕ ਕਿ 10ਵੀਂ ਜਮਾਤ ਤੱਕ ਵੀ ਮਾਂ ਦਾ ਉਸਨੂੰ ਸਕੂਲੋਂ ਲਿਆਉਂਣ ਅਤੇ ਛੱਡਣ ਦਾ ਸਿਲਸਿਲਾ ਚਲਦਾ ਰਿਹਾ। ਅੱਜ ਇਹ ਨੌਜਵਾਨ ਭਾਵੇਂ ਚੁਗਿਰਦੇ ਪ੍ਰਤੀ ਪੂਰੀ ਤਰ੍ਹਾਂ ਨਾਲ ਸੁਚੇਤ ਹੈ, ਸਮਝਦਾ ਹੈ ਅਤੇ ਕੰਮ ਕਾਰ ਕਰਦਾ ਹੈ ਪਰੰਤੂ ਅਜਿਹੇ ਸਮੇਂ ਉਹ ਮਾਂ ਜਾਂ ਕਿਸੇ ਬਹੁਤ ਹੀ ਨੇੜਲੇ ਮਿੱਤਰ ਦਾ ਸਦਾ ਸਾਥ ਮੰਗਦਾ ਹੈ। ਬਾਹਰ ਜਾਂ ਕਿਸੇ ਵਿਆਹ ਸ਼ਾਦੀ ਜਾਂ ਰਿਸਤੇਦਾਰੀ ਵਿੱਚ ਜਾਣ ਵੇਲੇ ਮਾਂ ਦਾ ਸਾਥ ਹਰ ਕੀਮਤ ਤੇ ਮੰਗਦਾ ਹੈ, ਮਾਂ ਦੀ ਗੈਰਹਾਜ਼ਰੀ ਵਿੱਚ ਉਸਦੀ ਦਿਮਾਗੀ ਹਾਲਤ ਇੰਨੀ ਵਿਗੜ ਜਾਂਦੀ ਹੈ ਕਿ ਉਸਨੂੰ ਤਣਾਅ ਦੂਰ ਕਰਨ ਲਈ ਦਵਾਈਆਂ ਦਾ ਸਹਾਰਾ ਲੈਣਾ ਪੈਂਦਾ ਹੈ।

ਸੋ ਅਖੀਰ ਤੇ ਅਸੀਂ ਇਸੇ ਸਿੱਟੇ ਤੇ ਅੱਪੜਦੇ ਹਾਂ ਕਿ ਬਹੁਤ ਸਾਰੀਆਂ ਮਾਨਸਿਕ ਰੁਚੀਆਂ ਦੇ ਅਸਾਵੇਂਪਣ ਦਾ ਕਾਰਣ ਬਚਪਨ ਵਿੱਚ ਹੀ ਪਿਆ ਹੁੰਦਾ ਹੈ। ਕਿਸੇ ਰੁਚੀ ਦੇ ਪੱਕ ਜਾਣ ਤੋਂ ਬਾਅਦ ਕਾਫੀ ਔਖਾ ਕੰਮ ਹੈ। ਉਸਦੇ ਦਿਮਾਗ ਅੰਦਰ ਕਿਸੇ ਨੁਕਤੇ ਤੇ ਹੋਇਆ ਕੇਂਦਰੀਕਰਣ ਜਾਂ ਜੜ੍ਹਤਾ ਤੋੜਨ ਲਈ ਉਸਨੂੰ ਮੁੜ ਇੱਕ ਵਿਸ਼ੇਸ਼ ਵਰਤਾਰੇ ਵਿੱਚੋਂ ਗੁਜ਼ਾਰਨਾ ਪੈਂਦਾ ਹੈ। ਉਸਦੇ ਵਿਚਾਰਾਂ ਨੂੰ ਸਾਰਥਿਕਤਾ ਪ੍ਰਦਾਨ ਕਰਨ ਲਈ ਨਵੇਂ ਸਿਰਿਉਂ ਸਿਖਿਅਤ ਕੀਤਾ ਜਾਂਦਾ ਹੈ। ਦਵਾਈਆਂ ਦੀ ਵਰਤੋਂ ਵਿਗੜਦੀ ਪ੍ਰਵਿਰਤੀ ਦੇ ਹੱਲ ਲਈ ਅਸਥਾਈ ਰੋਲ ਅਦਾ ਕਰਦੀ ਹੈ। ਸੋ ਲੋੜ ਹੈ ਕਿ ਅਸੀਂ ਬਚਪਨ ਵਿੱਚ ਹੀ ਬੱਚਿਆਂ ਦੀਆਂ ਮੂਲ ਪ੍ਰਵਿਰਤੀਆਂ ਦੀ ਉਸਾਰੀ ਲਈ ਸੁਚੇਤ ਰਹੀਏ ਤਾਂ ਕਿ ਬੱਚੇ ਆਪਣਾ ਮਾਨਸਿਕ ਵਿਕਾਸ ਉਚਿਤ ਲਾਇਨਾਂ ਉੱਪਰ ਕਰ ਸਕਣ।

ਬੱਚਿਆਂ ਵੱਲੋਂ ਨਵੀਂਆਂ ਹਾਲਤਾਂ ਬਾਰੇ, ਨਵੇਂ ਚੌਗਿਰਦਿਆਂ ਬਾਰੇ, ਕਲਪਿਤ

ਡਰਾਉ ਵਹਿਮਾਂ ਬਾਰੇ ਜਿੰਨੇ ਵੀ ਸੁਆਲ ਕੀਤੇ ਜਾਂਦੇ ਹਨ ਉਸਦੇ ਉਸਾਰੂ ਅਤੇ ਉਤ-ਸ਼ਾਹਿਤ ਕਰਨ ਵਾਲੇ ਜੁਆਬ ਮਾਪਿਆਂ ਅਤੇ ਅਧਿਆਪਕਾਂ ਵੱਲੋਂ ਸਮੇਂ ਸਿਰ ਦਿੱਤੇ ਜਾਣੇ ਚਾਹੀਦੇ ਹਨ। ਬੱਚੇ ਦੀ ਹੋਂਦ ਨੂੰ ਸਵੀਕਾਰਦਿਆਂ ਉਸਦੇ ਕਿਸੇ ਵੀ ਸੁਆਲ ਨੂੰ ਟਾਲਣ ਦਾ ਯਤਨ ਨਹੀਂ ਕਰਨਾ ਚਾਹੀਦਾ।

ਅਧਿਆਏ–14

## ਕੀ ਤੁਹਾਡਾ ਬੱਚਾ ਬਿਸਤਰੇ 'ਚ ਪਿਸ਼ਾਬ ਕਰਦਾ ਹੈ ?

ਬਿਸਤਰੇ 'ਤੇ ਸੁੱਤਿਆਂ ਦਾ ਪਿਸ਼ਾਬ ਨਿਕਲ ਜਾਣਾ ਸਿਹਤ ਵਿੱਚ ਆਇਆ ਕਿਸੇ ਨਾ ਕਿਸੇ ਵਜ੍ਹਾ ਕਾਰਣ ਅਸਾਵਾਂਪਣ ਹੈ ਜਿਹੜਾ ਮਾਪਿਆਂ ਅਤੇ ਬੱਚੇ ਦੋਵਾਂ ਵਿੱਚ ਬੇਚੈਨੀ ਅਤੇ ਘਬਰਾਹਟ ਪੈਦਾ ਕਰਦਾ ਹੈ। ਖਾਸ ਤੌਰ ਤੇ ਵੱਡਿਆਂ ਵਿੱਚ ਗੁੱਸਾ ਤੇ ਅੱਚਵੀਂ ਅਤੇ ਬੱਚੇ ਵਿੱਚ ਸ਼ਰਮ ਤੇ ਦੋਸ਼ੀ ਹੋਣ ਦਾ ਅਹਿਸਾਸ ਪੈਦਾ ਕਰਨ ਦਾ ਕਾਰਣ ਬਣਦੀ ਹੈ।

ਜਿਸ ਤਰ੍ਹਾਂ ਸਤਰੰਗੀ ਪੀਂਘ ਦੇ ਰੰਗਾਂ ਦਾ ਵਖਰੇਵਾਂ ਅਤੇ ਘੁਲਣਾ–ਮਿਲਣਾ ਹੈ ਉਸੇ ਤਰ੍ਹਾਂ ਬਿਸਤਰਾ ਗਿੱਲਾ ਕਰਨ ਦੇ ਵੀ ਅਨੇਕਾਂ ਮਿਲੇ ਜੁਲੇ ਕਾਰਨ ਹੋ ਸਕਦੇ ਹਨ। ਕੁਝ ਬੱਚਿਆਂ ਦੇ ਮਸਾਨੇ ਛੋਟੇ ਹੋ ਸਕਦੇ ਹਨ ਜਦੋਂ ਕਿ ਬਹੁਤ ਦੂਸਰਿਆਂ ਦੇ ਦਿਮਾਗ ਅਤੇ ਅਵਰੋਧਨਿਕ ਪ੍ਰਬੰਧ ਵਿਚਲਾ ਨਾੜੀ ਪ੍ਰਬੰਧ ਵੱਡੀ ਉਮਰ ਤੱਕ ਠੀਕ ਤਰ੍ਹਾਂ ਵਿਕਸਤ ਨਹੀਂ ਹੋਇਆ ਹੁੰਦਾ ਜਿਸ ਕਾਰਣ ਪਿਸ਼ਾਬ ਦਾ ਅਣਇੱਛਤ ਤੌਰ ਤੇ ਬਾਹਰ ਨਿਕਲਣਾ ਬਣਿਆ ਰਹਿੰਦਾ ਹੈ। ਅਜਿਹੇ ਵੀ ਕੁਝ ਬੱਚੇ ਹੁੰਦੇ ਹਨ ਜਿਨ੍ਹਾਂ ਨੂੰ ਮਸਾਨੇ ਦੀ ਸਿਖਲਾਈ ਬਹੁਤ ਸਖ਼ਤੀ ਅਤੇ ਤਣਾਅ ਭਰੀ ਚਿੰਤਾ ਨਾਲ ਦੇਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਕੁਝ ਅਜਿਹੇ ਹੁੰਦੇ ਹਨ ਜਿਨ੍ਹਾਂ ਨੂੰ ਗਲਤ ਢੰਗ ਨਾਲ ਸਿਖਲਾਈ ਦਿੱਤੀ ਜਾਂਦੀ ਹੈ।

ਜ਼ਿਆਦਾਤਰ ਬੱਚੇ ਤਿੰਨ ਸਾਲ ਦੀ ਉਮਰ ਤੱਕ ਆਪਣਾ ਬਿਸਤਰਾ ਗਿੱਲਾ ਕਰਨਾ (Bed-wetting) ਛੱਡ ਦਿੰਦੇ ਹਨ। ਫਿਰ ਵੀ ਅਜਿਹੇ ਬੱਚਿਆਂ ਵਿੱਚ ਪੰਜ ਸਾਲਾਂ ਤੱਕ ਬਿਸਤਰਿਆਂ ਤੇ ਪਿਸ਼ਾਬ ਕਰੀ ਜਾਣ ਦੀ ਆਦਤ ਬਣੀ ਰਹਿ ਸਕਦੀ ਹੈ। ਇਸ ਤਰ੍ਹਾਂ ਕਰਨ ਦੇ ਮੁੱਖ ਕਾਰਣ ਮਾਨਸਿਕ ਦਬਾਅ ਪਾਉਣ ਵਾਲੇ ਤੱਥ ਹੀ ਹੁੰਦੇ ਹਨ। ਜਿਸ ਤਰ੍ਹਾਂ ਘਰੋਂ ਬਾਹਰ ਜਾਣ ਤੇ ਸਖ਼ਤੀ, ਸਕੂਲ ਦਾ ਡਰ, ਕਿਸੇ ਨਵੇਂ ਸਕੂਲ ਵਿੱਚ ਦਾਖਲਾ, ਮਾਪਿਆਂ ਦਾ ਬੱਚਿਆਂ ਨੂੰ ਕਿਸੇ 'ਆਇਆ' ਪਾਸ ਛੱਡ ਜਾਣਾ, ਸਕੂਲ ਦੇ ਕੰਮ ਦਾ ਬੇ–ਲੋੜਾ ਭਾਰ, ਮਾਪਿਆਂ ਦਾ ਬੱਚਿਆਂ ਪ੍ਰਤੀ ਸਖਤ ਰਵੱਈਆ ਆਦਿ।

ਬਿਸਤਰਾ ਗਿੱਲਾ ਕਰਨ ਦੀ ਰੁਚੀ ਜ਼ਿਆਦਾਤਰ ਲੜਕਿਆਂ ਵਿੱਚ ਹੀ ਪਾਈ ਜਾਂਦੀ ਹੈ। ਬਾਲ–ਉਮਰ (infant-age) ਦੇ ਸਕੂਲੀ ਬੱਚੇ ਵਧੇਰੇ ਕਰਕੇ ਅਜਿਹਾ ਕਰਦੇ ਦੇਖੇ ਗਏ ਹਨ। ਮੁੱਖ ਗੱਲ ਤਾਂ ਇਹ ਹੈ ਕਿ ਬੱਚਾ ਬਿਸਤਰੇ ਵਿੱਚ ਪਿਸ਼ਾਬ ਕਿਉਂ ਕਰਦਾ ਹੈ ? ਕੀ ਉਹ ਸਿਹਤ ਪੱਖੋਂ ਤੰਦਰੁਸਤ ਹੈ ਜਾਂ ਕਮਜ਼ੋਰ ਹੁੰਦਾ ਜਾ ਰਿਹਾ ਹੈ ? ਕੀ ਇਹ ਕਿਸੇ ਵਿਸ਼ੇਸ਼ ਚਿੰਤਾ ਨਾਲ ਤਾਂ ਨਹੀਂ ਜੁੜਿਆ ? ਬੱਚੇ ਦੀ ਜ਼ਿੰਦਗੀ ਨੂੰ ਪ੍ਰਭਾਵਿਤ ਕਰਨ ਵਾਲੀਆਂ ਜਾਂ ਉਸ ਉੱਪਰ ਦਬਾਅ ਪਾਉਂਣ ਵਾਲੀਆਂ ਉਹ ਕਿਹੜੀਆਂ ਭਾਵਨਾਵਾਂ ਹਨ।

ਉਦਾਹਰਣ ਵਜੋਂ ਕੀ ਵੱਡੀ ਉਮਰ ਦਾ ਬੱਚਾ ਸਕੂਲ ਦੇ ਕੰਮ ਦੀ ਬਹੁਲਤਾ ਕਾਰਣ ਪੈਦਾ ਹੋਈ ਚਿੰਤਾ ਕਾਰਣ ਤਾਂ ਨਹੀਂ ਅਜਿਹਾ ਕਰਦਾ ?

ਕੁਝ ਮਾਪੇ ਮਹਿਸੂਸ ਕਰਦੇ ਹੋ ਸਕਦੇ ਹਨ ਕਿ ਸਿਹਤਮੰਦ ਬੱਚੇ ਬਾਰੇ ਬਿਨ੍ਹਾਂ ਵਜ੍ਹਾ ਘਬਰਾਹਟ ਵਿੱਚ ਆਉਣ ਦੀ ਕੋਈ ਜ਼ਰੂਰਤ ਨਹੀਂ, ਸਮੇਂ ਨਾਲ ਇਹ ਆਪੇ ਠੀਕ ਹੋ ਜਾਵੇਗਾ (ਅਕਸਰ ਬਹੁਤ ਸਾਰੇ ਬੱਚੇ ਆਪਣੇ ਆਪ ਠੀਕ ਹੋ ਜਾਂਦੇ ਹਨ)। ਪ੍ਰੰਤੂ ਚਾਦਰਾਂ ਧੋਣ ਦੀ ਸਮੱਸਿਆ ਅਤੇ ਬੱਚੇ ਦੇ ਵੱਡਾ ਹੋਣ ਦੇ ਬਾਵਜੂਦ ਅਜਿਹਾ ਕਰਨਾ ਉਹਨਾਂ ਅੰਦਰ ਘਬਰਾਹਟ ਪੈਦਾ ਕਰਦਾ ਹੈ ਕਿ ਬਾਹਰ ਰਹਿਣ ਤੇ ਜਾਂ ਕਿਸੇ ਪਾਸ ਠਹਿਰਨ ਤੇ ਇਹ ਹੋਰ ਮੁਸ਼ਕਲ ਵਿੱਚ ਫਸੇਗਾ।

ਇਸਦੇ ਕਾਰਣ ਅਨੇਕਾਂ ਹਨ। ਕੁਝ ਬੱਚੇ ਤਾਂ ਆਮ ਤੌਰ ਤੇ ਅਜੇ ਆਪਣੇ ਪਿਸ਼ਾਬ ਪ੍ਰਬੰਧ ਨੂੰ ਠੀਕ ਤਰ੍ਹਾਂ ਕੰਟਰੋਲ ਕਰਨ ਦੀ ਹੱਦ ਤੱਕ ਵਿਕਸਤ ਹੀ ਨਹੀਂ ਹੋਏ ਹੁੰਦੇ ਜਾਂ ਮਾਂ ਤੇ ਹੀ ਪੂਰੀ ਤਰ੍ਹਾਂ ਨਿਰਭਰ ਹੁੰਦੇ ਹਨ। ਦੂਸਰਿਆਂ ਲਈ ਇਸ ਬਾਰੇ ਬਹੁਤ ਦੇਰ ਨਾਲ ਹੀ ਸੋਚਣਾ ਸ਼ੁਰੂ ਕੀਤਾ ਜਾਂਦਾ ਹੈ। ਬਹੁਤ ਘੱਟ ਕਿਤਾਬਾਂ ਹਨ ਜੋ ਇਸ ਸਮੱਸਿਆ ਬਾਰੇ ਜਾਣਕਾਰੀ ਦਿੰਦੀਆਂ ਹੋਣ। ਪਹਿਲਾਂ ਤਾਂ ਸਬੰਧਿਤ ਡਾਕਟਰ ਤੋਂ ਚੈਕ ਕਰਵਾ ਲੈਣਾ ਚਾਹੀਦਾ ਹੈ ਕਿ ਕੀ ਮਸਾਨਾ ਛੋਟਾ ਤਾਂ ਨਹੀਂ ਹੈ ? ਪਰੰਤੂ ਇਹ ਯਾਦ ਰੱਖਣਾ ਜ਼ਰੂਰੀ ਹੈ ਕਿ ਬੱਚੇ ਨਾਲ ਸਹਿਯੋਗੀ ਵਾਲਾ ਰਵੱਈਆ ਹੀ ਆਪਣਾਇਆ ਜਾਵੇ। ਜਿਸ ਤਰ੍ਹਾਂ ਕਿ ਬਿਸਤਰਾ ਗਿੱਲਾ ਕਰਨਾ ਇੱਕ ਅਣਇੱਛਤ (Involuntary) ਪ੍ਰਕਿਰਿਆ ਹੈ ਅਤੇ ਇਥੋਂ ਤੱਕ ਕਿ ਇਸ ਪਿੱਛੇ ਭਾਵੁਕ ਕਾਰਨ ਕੰਮ ਕਰਦੇ ਹੁੰਦੇ ਹਨ ਜਿਸ ਬਾਰੇ ਬੱਚਾ ਜਾਗਰੂਕ ਨਹੀਂ ਹੁੰਦਾ। ਇਹ ਧਾਰਨਾ ਕਿ ਸਜ਼ਾ ਦੇਣ ਨਾਲ ਬੱਚਾ ਬਿਸਤਰਾ ਗਿੱਲਾ ਕਰਨਾ ਛੱਡ ਦੇਵੇਗਾ, ਗਲਤ ਧਾਰਨਾ ਹੈ। ਬਾਲ-ਬੱਚਿਆਂ ਵਾਸਤੇ ਤੁਹਾਡਾ ਰਵੱਈਆ ਨਰਮ ਅਤੇ ਸਹਿਯੋਗੀ ਵਾਲਾ ਹੋਵੇ ਨਾ ਕਿ ਅਲੋਚਨਾਤਮਿਕ। ਪੂਰੇ ਯਕੀਨ ਨਾਲ ਬਲਬ ਜਲਦਾ ਛੱਡ ਦੇਵੋ ਤਾਂ ਕਿ ਰਾਤ ਸਮੇਂ ਤੁਹਾਡਾ ਬੱਚਾ ਪਿਸ਼ਾਬ ਦੀ ਸ਼ਿਕਾਇਤ ਤੇ ਹਨੇਰੇ ਤੋਂ ਨਾ ਝਿਜਕੇ ਅਤੇ ਬਿਨਾਂ ਕਿਸੇ ਰੁਕਾਵਟ ਦੇ ਪਿਸ਼ਾਬ ਲਈ ਜਾ ਸਕੇ।

ਇਹ ਵੀ ਧਿਆਨ ਰੱਖੋ ਕਿ ਤੁਹਾਡਾ ਬੱਚਾ ਬਿਸਤਰੇ ਵਿੱਚ ਜਾਣ ਤੋਂ ਪਹਿਲਾਂ ਬਾਥਰੂਮ ਹੋ ਆਵੇ। ਯਾਦ ਰੱਖੋ ਕਿ ਅਲੋਚਨਾ ਅਤੇ ਡਰਾਉਣ ਨਾਲ ਉਲਟ ਅਸਰ ਪਵੇਗਾ। ਉਤਸ਼ਾਹਜਨਕ ਪਹੁੰਚ ਅਤੇ ਪਿਆਰ ਚੁੰਮਣ ਉਸਦੀ ਮਦਦ ਕਰਨਗੇ। ਜੇ ਬਿਸਤਰਾ ਗਿੱਲਾ ਕਰਨ ਦਾ ਕਾਰਣ ਮਾਨਸਿਕ ਦਬਾਅ ਜਾਂ ਤਣਾਅ, ਚਿੰਤਾ ਵਗੈਰਾ ਹੈ ਤਾਂ ਖੁਸ਼ ਰਹੋ ਅਤੇ ਅਸ਼ਾਵਾਦੀ ਗੱਲਾਂ ਕਰੋ ਤਾਂ ਕਿ ਬੱਚਾ ਨਿਰਾਸ਼ਾ ਤੋਂ ਪਰ੍ਹਾਂ ਹਟਕੇ ਆਸ਼ਾਵਾਦੀ ਪਹੁੰਚ

ਆਪਨਾਏ। ਦਿਨੇ ਬੱਚੇ ਨੂੰ ਵਾਰ ਵਾਰ ਪਿਸ਼ਾਬ ਜਾਣ ਤੋਂ ਵਰਜੋ ਅਤੇ ਦੇਰ ਬਾਅਦ ਪਿਸ਼ਾਬ ਕਰਨ ਦੀ ਸਲਾਹ ਦੇਵੋ। ਛੋਟੇ ਬੱਚੇ ਕਈ ਵਾਰ ਉਸ ਸਮੇਂ ਤੱਕ ਖੇਡਦੇ ਰਹਿੰਦੇ ਹਨ ਜਦ ਤੱਕ ਉਹਨਾਂ ਨੂੰ ਮਾਪਿਆਂ ਦੀ ਗਰਜਵੀਂ ਆਵਾਜ਼ ਸੁਣਾਈ ਨਹੀਂ ਦਿੰਦੀ। ਖਾਸ ਕਰਕੇ ਬਿਸਤਰਾ ਗਿੱਲਾ ਕਰਨ ਵਾਲੇ ਲਈ ਇਹ ਬੁਰਾ ਅਸਰ ਕਰਦੀ ਹੈ। ਉਹ ਨਿਰਉਤਸ਼ਾਹਿਤ ਹੁੰਦਾ ਹੈ। ਉਸਨੂੰ ਪਿਆਰ ਨਾਲ ਲਿਅਉਣਾ ਲਾਹੇਵੰਦ ਹੋਵੇਗਾ।

ਸਕੂਲੀ ਉਮਰ ਦੇ ਛੋਟੇ ਬੱਚਆਂ ਬਾਰੇ ਨੋਟ ਕਰੋ ਕਿ ਕੀ ਉਹ ਸਕੂਲਾਂ ਵਿੱਚ ਬਣੇ ਪਿਸ਼ਾਬ ਘਰਾਂ ਵਿੱਚ ਪਿਸ਼ਾਬ ਕਰਨ ਜਾਂਦੇ ਜਾਂਦੇ ਹਨ ਜਾਂ ਨਹੀਂ। ਕਈ ਵਾਰ ਉਹਨਾਂ ਅੰਦਰ ਇਹਨਾਂ ਪਿਸ਼ਾਬ ਘਰਾਂ ਪ੍ਰਤੀ ਡਰ ਪਾਇਆ ਜਾਂਦਾ ਹੈ। ਜੇ ਤੁਹਾਡਾ ਬੱਚਾ ਅਜਿਹਾ ਕਰਦਾ ਹੈ। ਤਾਂ ਸਕੂਲ ਅਧਿਆਪਕ ਨਾਲ ਗੱਲਬਾਤ ਕਰੋ ਅਤੇ ਕੋਈ ਵੱਡਾ ਸਕੂਲੀ ਬੱਚਾ ਉਸਨੂੰ ਪਿਸ਼ਾਬ ਕਰਨ ਲਈ ਲਿਜਾਣ ਵਾਸਤੇ ਸਹਿਯੋਗ ਦਿੰਦਾ ਰਹੇ ਜਦੋਂ ਤੱਕ ਬੱਚਾ ਅਜਿਹਾ ਕਰਨ ਦੀ ਲੋੜ ਮਹਿਸੂਸ ਕਰੇ। ਤੁਸੀਂ ਕਿਸੇ ਕਿਸਮ ਦਾ ਇਨਾਮ ਦੇ ਕੇ ਉਤਸ਼ਾਹਤ ਕਰਨ ਵਾਲਾ ਰਵੱਈਆ ਵੀ ਅਪਣਾ ਸਕਦੇ ਹੋ ਤਾਂ ਕਿ ਉਸ ਅੰਦਰ ਸਵੈ-ਵਿਸ਼ਵਾਸ ਪੈਦਾ ਕੀਤਾ ਜਾ ਸਕੇ। ਕੁਝ ਪੈਸੇ ਉਸਦੀ ਜੇਬ ਖਰਚੀ ਵਾਸਤੇ ਅਤੇ ਬਿਸਕੁਟ ਜਾਂ ਕੋਈ ਹੋਰ ਮਿੱਠੀ ਚੀਜ਼ ਦੇ ਕੇ ਉਸਨੂੰ ਉਤਸਾਹਤ ਕਰੋ। ਪਰੰਤੂ ਇਸ ਗੱਲ ਤੋਂ ਸੁਚੇਤ ਰਹੋ ਕਿ ਉਸਨੂੰ ਕਦੇ ਵੀ ਝੂਠਾ ਲਾਰਾ ਨਾ ਲਾਓ (ਜਿਸ ਤਰ੍ਹਾਂ ਕਿ ਮੈਂ ਤੈਨੂੰ ਸੁੰਦਰ ਘੜੀ ਲੈ ਕੇ ਦੇਵਾਂਗਾ ਜੇ ਤੂੰ ਇਸ ਤਰ੍ਹਾਂ ਕੀਤਾ)। ਇਸ ਨਾਲ ਸਥਿਤੀ ਹੋਰ ਵਧੇਰੇ ਦਬਾਅ ਉਕਸਾਊ ਬਣੇਗੀ।

ਇੱਕ ਹੋਰ ਅਮਲੀ ਤਰੀਕਾ ਵੀ ਵਰਤਿਆ ਜਾ ਸਕਦਾ ਹੈ ਜਿਸ ਨੂੰ ਮਨੋਵਿਗਿਆਨ ਦੀ ਭਾਸ਼ਾ ਵਿੱਚ 'ਘੰਟਾ ਘੜੀ ਅਨੁਸਾਰ ਦਿਨੇ ਸਿਖਲਾਈ' (Day Clock training) ਇਸ ਵਿਧੀ ਅਨੁਸਾਰ ਇੱਕ ਅਲਾਰਮ ਘੜੀ ਦੀ ਵਰਤੋਂ ਕਰਕੇ ਬੱਚੇ ਨੂੰ ਘੰਟੀ ਦੇ ਵੱਜਣ ਨਾਲ ਪਿਸ਼ਾਬ ਕਰਨ ਦੀ ਸਿਖਲਾਈ ਦਿੱਤੀ ਜਾਂਦੀ ਹੈ। ਸ਼ੁਰੂ-ਸ਼ੁਰੂ ਵੇਲੇ ਦੋ-ਦੋ ਘੰਟਿਆਂ ਦੇ ਵਕਫੇ ਬਾਆਦ ਘੰਟੀ ਫਿਕਸ ਕਰਨੀ ਅਤੇ ਫਿਰ ਚਾਰ ਘੰਟਿਆਂ ਤੱਕ ਵਧਾ ਲੈਣਾ ਚਾਹੀਦਾ ਹੈ। 'ਡੇ ਕਲਾਕ ਸਿਖਲਾਈ' ਬੱਚੇ ਨੂੰ ਆਪਣੇ ਬਲੈਡਰ (Bladder) ਅੰਦਰ ਵਧੇਰੇ ਸਮਾਂ ਪਿਸ਼ਾਬ ਰੱਖਣ ਦੀ ਆਦਤ ਪਾਉਂਦੀ ਹੈ ਅਤੇ ਇਸ ਨਾਲ ਮਸਾਨਾ ਵੀ ਵਿਕਸਤ ਹੁੰਦਾ ਹੈ।

ਸਕੂਲ ਵਿੱਚ ਅਧਿਆਪਕ ਨਾਲ ਗੱਲ ਕਰ ਲਈ ਜਾਵੇ ਕਿ ਕਿਸ ਤਰ੍ਹਾਂ ਉਹ ਇਹ ਯਤਨ ਜਾਰੀ ਰੱਖ ਰਹੇ ਹਨ ਜਿਸ ਨਾਲ ਅਧਿਆਪਕ ਤੁਹਾਡੇ ਕਾਰਜ ਵਿੱਚ ਸਹਿਯੋਗ ਦੇ ਸਕਦਾ ਹੈ। ਇਹ ਵੀ ਨੋਟ ਕਰਨਾ ਜਰੂਰੀ ਹੈ ਕਿ ਕੀ ਅਧਿਆਪਕ ਦਾ ਗੈਰਅਧਿਆਪਕੀ

ਰਵੱਈਆ ਹੀ ਬਿਸਤਰਾ ਗਿੱਲਾ ਕਰਨ ਦਾ ਆਧਾਰ ਤੇ ਨਹੀਂ ਹੈ ?

ਬਿਸਤਰਾ ਗਿੱਲਾ ਕਰਨਾ ਪਰਿਵਾਰ ਵਿੱਚ ਤਣਾਅ ਅਤੇ ਇਥੋਂ ਤੱਕ ਗੁੱਸੇ ਵਾਲੀ ਹਾਲਤ ਪੈਦਾ ਕਰ ਸਕਦਾ ਹੈ। ਕਈ ਵਾਰੀ ਤਾਂ ਸਭ ਯਤਨਾਂ ਦੇ ਬਾਵਜੂਦ ਪਰਿਵਾਰ ਅਸਫਲ ਹੋ ਜਾਂਦਾ ਹੈ। ਇਸ ਗੁੱਸੇ ਭਰੇ, ਤਣਾਅ ਪੂਰਨ ਹਾਲਤ ਸਮੇਂ ਤਹੱਮਲ ਤੋਂ ਹੀ ਕੰਮ ਲੈਣਾ ਚਾਹੀਦਾ ਹੈ। ਕਈ ਵਾਰ ਤੁਹਾਨੂੰ ਇਹ ਸਥਿਤੀ ਕਾਫੀ ਗੁੰਝਲ ਭਰੀ ਲੱਗਣ ਲੱਗ ਜਾਂਦੀ ਹੈ। ਪਰ ਅਜਿਹੇ ਸਮੇਂ ਬਾਹਰੋਂ ਲਈ ਮਦਦ ਵਧੇਰੇ ਕਾਰਗਰ ਸਾਬਤ ਹੋ ਸਕਦੀ ਹੈ ਜਿਹੜੇ ਕਿ ਇਸ ਨਾਲ ਸਬੰਧਤ ਹੁੰਦੇ ਹਨ।

ਪਰਿਵਾਰ ਵਾਸਤੇ ਬਿਸਤਰਾ ਗਿੱਲਾ ਕਰਨ ਵਾਲਾ ਕਿਸੇ ਮਖੌਲ ਦਾ ਪਾਤਰ ਨਹੀਂ ਹੋਣਾ ਚਾਹੀਦਾ ਹੈ। ਇਹ ਵੀ ਸਮਝਣਾ ਜਰੂਰੀ ਹੈ ਕਿ ਬੱਚਾ ਖੁਦ ਜਾਣ ਬੁੱਝ ਕੇ ਅਜਿਹਾ ਨਹੀਂ ਕਰਦਾ। ਅਜਿਹਾ ਕੁਝ ਅਰਧ-ਅਚੇਤ ਅਵਸਥਾ ਵਿੱਚ ਹੀ ਹੁੰਦਾ ਹੈ। ਇਹ ਉਸਦੀ ਗਲਤੀ ਨਹੀਂ, ਇਹ ਉਸਦਾ ਅਪਾਹਜਪੁਣਾ ਹੈ ਅਤੇ ਉਸਨੂੰ ਇਸ ਉੱਪਰ ਕਾਬੂ ਪਾਉਣ ਲਈ ਅਮਲੀ ਸਹਿਯੋਗ ਦੀ ਲੋੜ ਹੁੰਦੀ ਹੈ। ਜਿਥੇ ਤੁਹਾਡੀ ਹਮਦਰਦੀ ਅਤੇ ਆਮ ਗਿਆਨ ਉਸਨੂੰ ਮਿਲੇ ਉਥੇ ਅਮਲ ਵਿੱਚ ਵੀ ਉਸਦੀ ਠੀਕ ਮੱਦਦ ਕੀਤੀ ਜਾਵੇ ਅਤੇ ਇਸ ਤਰ੍ਹਾਂ ਇਸ ਬਾਲ ਸਮੱਸਿਆ ਤੇ ਮੁੱਢ ਵਿੱਚ ਹੀ ਵਧੇਰੇ ਸੌਖਿਆਂ ਕਾਬੂ ਪਾਇਆ ਜਾ ਸਕਦਾ ਹੈ।

———————————

